ISSN 2394-8507


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਪੋਹ-ਮਾਘ, ਸੰਮਤ ਨਾਨਕਸ਼ਾਹੀ ੫੪੭ ਜਨਵਰੀ 2016

ਜਿਲਦ ੫੯ ਅੰਕ ੧੦

*ਸੰਪਾਦਕ*

ਸਿਮਰਜੀਤ ਸਿੰਘ




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

*ਗੁਰਬਾਣੀ ਵਿਚਾਰ :*

# ਗੁਰਬਾਣੀ ਵਿਚਾਰ

*ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥*
*ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥*
*ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ॥*
*ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥*
*ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥*
*ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥੧੫॥ (ਪੰਨਾ ੧੧੦੯)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਸਾਹਿਬ ਬਾਰਹ ਮਾਹਾ ਰਾਗ ਤੁਖਾਰੀ ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਮਾਘ ਮਹੀਨੇ ਦੇ ਪਹਿਲੇ ਦਿਨ ਧਾਰਮਿਕ ਅਸਥਾਨਾਂ ਦੀ ਬਾਹਰੀ ਤੀਰਥ-ਯਾਤਰਾ ਜਾਂ ਸਰੀਰਿਕ ਇਸ਼ਨਾਨ ਦੀ ਧਾਰਮਿਕ ਲੋਕ-ਪਰੰਪਰਾ ਦੀ ਮੌਜੂਦਗੀ ਦਾ ਸੰਕੇਤਕ ਵਰਣਨ ਕਰਦੇ ਹੋਏ ਮਨੁੱਖ-ਮਾਤਰ ਨੂੰ ਆਤਮਿਕ ਤੀਰਥ-ਇਸ਼ਨਾਨ ਦਾ ਗੁਰਮਤਿ ਮਾਰਗ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜੀਵ-ਇਸਤਰੀ ਮਾਘ ਦੇ ਮਹੀਨੇ ਵਿਚ ਪਵਿੱਤਰ ਹੋ ਗਈ ਜਦੋਂ ਉਸ ਨੂੰ ਉਚਿਤ ਲੋੜੀਂਦਾ ਰੂਹਾਨੀ ਰਸਤਾ ਮਿਲ ਗਿਆ ਅਤੇ ਉਸ ਨੇ ਆਪਣੇ ਮਨ-ਮਸਤਕ ਦੇ ਅੰਦਰੂਨੀ ਤੀਰਥ ਨੂੰ ਸਮਝ ਲਿਆ। ਗੁਰੂ ਜੀ ਦਾ ਸਪੱਸ਼ਟ ਸੰਦੇਸ਼ ਹੈ ਕਿ ਸਿਰਫ ਕਿਸੇ ਧਾਰਮਿਕ ਅਸਥਾਨ 'ਤੇ ਜਾ ਕੇ ਬਾਹਰੀ ਸਰੀਰਿਕ ਇਸ਼ਨਾਨ ਕਰ ਕੇ ਮਾਲਕ ਪਰਮਾਤਮਾ ਦੀ ਖੁਸ਼ੀ ਹਾਸਲ ਕਰਨੀ ਮਨੁੱਖ ਦਾ ਭਰਮ ਮਾਤਰ ਹੀ ਹੋ ਸਕਦਾ ਹੈ; ਇਸ ਖੁਸ਼ੀ ਨੂੰ ਹਾਸਲ ਕਰਨ ਦਾ ਇੱਕੋ ਇੱਕ ਰਸਤਾ ਇਹੀ ਹੈ ਕਿ ਜੀਵ-ਇਸਤਰੀ ਉਸ ਸੱਜਣ ਪਰਮਾਤਮਾ ਦੇ ਰੂਹਾਨੀ ਤੇ ਨੈਤਿਕ ਗੁਣ ਧਾਰਨ ਕਰੇ ਅਤੇ ਉਸ ਨੂੰ ਆਪਣੀ ਹੋਂਦ ਦਾ ਹਿੱਸਾ ਬਣਾ ਲਵੇ।

ਜਗਿਆਸੂ ਜੀਵ-ਇਸਤਰੀ ਦੀ ਪ੍ਰਤੀਨਿਧਤਾ ਕਰਦਿਆਂ ਗੁਰੂ ਜੀ ਪਰਮਾਤਮਾ ਨੂੰ ਸੰਬੋਧਨ ਕਰਦੇ ਹੋਏ ਕਥਨ ਕਰਦੇ ਹਨ ਕਿ ਹੇ ਸੁਹਣੇ ਪ੍ਰਭੂ ਮਾਲਕ! ਜੇ ਮੈਂ ਤੇਰੇ ਗੁਣਾਂ ਨੂੰ ਵਸਾਉਣ ਰੂਪੀ ਸਰੋਵਰ ਵਿਚ ਇਸ਼ਨਾਨ ਕਰਾਂ ਤਾਂ ਹੀ ਮੈਂ ਤੈਨੂੰ ਚੰਗੀ ਲੱਗ ਸਕਦੀ ਹਾਂ। ਸੋ ਇਹੀ ਗੁਣ ਵਸਾਉਣਾ ਮੇਰੀ ਚਾਹ ਹੈ। ਇਹੀ ਮੇਰੇ ਲਈ ਗੰਗਾ ਜਮਨਾ ਅਤੇ ਸਰਸਵਤੀ ਦੇ ਮਿਲਾਪ ਵਾਲਾ ਤੀਰਥ-ਇਸ਼ਨਾਨ ਹੈ। ਹੇ ਮਾਲਕ ਪ੍ਰਭੂ! ਆਪ ਜੀ ਹਰ ਯੁੱਗ ਵਿਚ ਇਕਸਾਰ ਅਥਵਾ ਸਦੀਵੀ ਰਹਿਣ ਵਾਲੇ ਹੋ। ਜੇਕਰ ਮੈਂ ਇਸ ਸੱਚਾਈ ਨੂੰ ਸਮਝ ਜਾਵਾਂ ਤਾਂ ਇਹੀ ਮੇਰੇ ਦੁਆਰਾ ਕੀਤਾ ਜਾਣ ਵਾਲਾ ਪੁੰਨ-ਦਾਨ ਅਤੇ ਪਰਮੇਸ਼ਰ ਦੀ ਪੂਜਾ ਹੈ। ਦੂਜੇ ਸ਼ਬਦਾਂ ਵਿਚ ਮੈਂ ਬਾਹਰੀ ਅਖੌਤੀ ਪੁੰਨ-ਦਾਨ ਤੇ ਪੂਜਾ ਕਰ ਕੇ ਪਰਮੇਸ਼ਰ ਨੂੰ ਹਾਸਲ ਨਹੀਂ ਕਰ ਸਕਦੀ। ਗੁਰੂ ਜੀ ਅੰਤ ਵਿਚ ਫੁਰਮਾਨ ਕਰਦੇ ਹਨ ਕਿ ਮਾਘ ਮਹੀਨੇ ਵਿਚ ਜਿਸ ਮਨੁੱਖ-ਮਾਤਰ ਨੇ ਪਰਮਾਤਮਾ ਦਾ ਨਾਮ ਰੂਪੀ ਵੱਡਾ ਰਸ ਉਸ ਦੇ ਸੱਚੇ ਸਿਮਰਨ ਰਾਹੀਂ ਹਾਸਲ ਕਰ ਲਿਆ ਉਸ ਨੇ ਸਮਝੋ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਿਆ, ਭਾਵ ਪਰਮਾਤਮਾ ਦਾ ਨਾਮ ਦਿਲ ਵਿਚ ਵਸਾਉਣਾ, ਉਸ ਦਾ ਨੂਰ ਹਰ ਜੀਵ ਵਿਚ ਵੇਖਣਾ-ਮਹਿਸੂਸਣਾ ਤੇ ਸ਼ੁਭ ਕਰਮ ਕਰਨਾ ਹੀ ਵਾਸਤਵਿਕ ਤੀਰਥ-ਇਸ਼ਨਾਨ ਹੈ। ■

ਸੰਪਾਦਕੀ . . .

# ਅਗੰਮੀ ਗੁਰੂ ਜੀ ਦਾ ਅਗੰਮੀ ਬਾਲ-ਜੀਵਨ

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਾਵਨ ਪ੍ਰਕਾਸ਼ ੧੬੬੬ ਈ: ਨੂੰ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੇ ਗ੍ਰਿਹ ਮਾਤਾ ਗੁਜਰੀ ਜੀ ਦੀ ਪਾਵਨ ਕੁੱਖੋਂ ਪਟਨਾ ਸਾਹਿਬ ਵਿਖੇ ਹੋਇਆ। ਪਟਨਾ ਸ਼ਹਿਰ ਇਕ ਬਹੁਤ ਹੀ ਪ੍ਰਾਚੀਨ ਸ਼ਹਿਰ ਹੈ। ਗੰਗਾ ਦਰਿਆ ਦੇ ਸੱਜੇ ਕਿਨਾਰੇ 'ਤੇ ਵੱਸੇ ਇਸ ਸ਼ਹਿਰ ਦਾ ਇਤਿਹਾਸਕ ਵਿਵਰਣ ਈਸਵੀ ਸੰਨ ਦੇ ਆਰੰਭ ਤੋਂ ਕਈ ਸਦੀਆਂ ਪਹਿਲਾਂ ਦਾ ਮਿਲਦਾ ਹੈ। 'ਮਹਾਨ ਕੋਸ਼' ਕ੍ਰਿਤ ਭਾਈ ਕਾਨ੍ਹ ਸਿੰਘ ਨਾਭਾ 'ਚ ਲਿਖੇ ਇਤਿਹਾਸਕ ਵਿਵਰਣ ਮੁਤਾਬਿਕ: 'ਪਟਨਾ ਈਸਵੀ ਸੰਨ ਤੋਂ ਪਹਿਲਾਂ ੩੨੧-੧੮੪ ਦੇ ਵਿਚਕਾਰ ਮੌਰਯ ਵੰਸ਼ ਦੀ ਰਾਜਧਾਨੀ ਰਿਹਾ ਹੈ। ਚੰਦ੍ਰਗੁਪਤ ਦੇ ਵੇਲੇ ਪਟਨੇ ਦੀ ਆਬਾਦੀ ੯ ਮੀਲ ਲੰਮੀ ਅਤੇ ਡੇਢ ਮੀਲ ਚੌੜੀ ਸੀ, ਸ਼ਹਿਰ ਦੇ ਚਾਰੇ ਪਾਸੇ ਪੱਕੀ ਕੰਧ ਬਣੀ ਹੋਈ ਸੀ, ਜਿਸ ਦੇ ੫੭੦ ਬੁਰਜ ਅਤੇ ੬੪ ਦਰਵਾਜ਼ੇ ਸਨ। ਇਸ ਦੀ ਖਾਈ (ਖੰਦਕ) ਸੱਠ ਫੁੱਟ ਚੌੜੀ ਅਤੇ ਪੈਂਤਾਲੀ ਫੁੱਟ ਡੂੰਘੀ ਸੀ.... ਪਟਨਾ ਸਭ ਤੋਂ ਪਹਿਲਾਂ ਰਾਜਾ ਅਜਾਤਸ਼ਤ੍ਰੂ ਨੇ ਆਬਾਦ ਕੀਤਾ ਸੀ... ਪਾਟਲੀਪੁੱਤ੍ਰ ਦੇ ਖੰਡਹਰ ਭੀ ਪਟਨੇ ਪਾਸ ਪਾਏ ਜਾਂਦੇ ਹਨ ਅਰ ਮਹਾਰਾਜਾ ਅਸ਼ੋਕ ਦੇ ਰਾਜ ਭਵਨ ਦੇ ਚਿੰਨ੍ਹ ਭੀ ਮਿਲਦੇ ਹਨ। ਸੰਸਕ੍ਰਿਤ ਗ੍ਰੰਥਾਂ ਵਿਚ ਪਟਨੇ ਦੇ ਨਾਮ ਕੁਸੁਮਪੁਰ, ਪਦਮਾਵਤੀ, ਪੁਸ਼ਪਪੁਰ ਭੀ ਹਨ।' ਗੁਰੂ ਜੀ ਦੇ ਪ੍ਰਕਾਸ਼ ਦਾ ਪਾਵਨ ਅਸਥਾਨ ਬਣਨ ਦਾ ਮਾਣ ਹਾਸਲ ਕਰ ਕੇ ਪਟਨਾ ਨੂੰ ਪਟਨਾ ਸਾਹਿਬ ਦੇ ਨਾਮ ਨਾਲ ਪੁਕਾਰਿਆ ਜਾਣ ਲੱਗਾ। ਗੁਰੂ ਨਾਨਕ ਨਾਮ-ਲੇਵਾ ਸਿੱਖ ਸੰਗਤਾਂ ਇਸ ਅਸਥਾਨ ਵਾਸਤੇ ਵਿਸਮਾਦੀ ਪਿਆਰ ਤੇ ਸਤਿਕਾਰ ਭਾਵ ਰੱਖਦੀਆਂ ਹਨ। ਇਸ ਇਤਿਹਾਸਕ ਤੱਥ ਦੇ ਸਿੱਖ ਸੰਗਤ ਤੇ ਗੁਰ-ਇਤਿਹਾਸ ਦੇ ਸਜੱਗ ਪਾਠਕ ਭਲੀ ਪ੍ਰਕਾਰ ਜਾਣੂ ਹਨ ਕਿ ਦਸਮੇਸ਼ ਜੀ ਦੇ ਪ੍ਰਕਾਸ਼ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਸਾਮ ਦੇ ਲੰਮੇ ਪ੍ਰਚਾਰ-ਦੌਰੇ 'ਤੇ ਸਨ ਅਤੇ ਨੌਵੇਂ ਪਾਤਸ਼ਾਹ ਜੀ ਦੇ ਅਸਾਮ ਤੋਂ ਪੰਜਾਬ ਵਾਪਸ ਆ ਜਾਣ ਉਪਰੰਤ ਵੀ ਗੁਰੂ-ਪਰਵਾਰ ਕੁਝ ਸਮਾਂ ਪਟਨਾ ਸਾਹਿਬ ਵਿਖੇ ਹੀ ਰਿਹਾ। ਪਿਤਾ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੇ ਸਿੱਖੀ ਪ੍ਰਚਾਰ ਯਾਤਰਾਵਾਂ ਤੇ ਹੋਰ ਧਰਮ-ਕਾਰਜਾਂ 'ਚ ਲੱਗੇ ਹੋਣ ਕਰਕੇ ਨੌਵੇਂ ਪਾਤਸ਼ਾਹ ਆਪਣੇ ਹੋਣਹਾਰ ਸਪੁੱਤਰ ਬਾਲ ਗੋਬਿੰਦ ਰਾਏ ਜੀ ਨੂੰ ਕਈ ਵਰ੍ਹਿਆਂ ਤਕ ਮਿਲ ਹੀ ਨਾ ਸਕੇ। ਪਰ ਪਟਨਾ ਸਾਹਿਬ ਵਿਖੇ ਸਤਿਗੁਰੂ ਜੀ ਦੇ ਸਰੀਰਿਕ ਰੂਪ 'ਚ ਹਾਜ਼ਰ ਨਾ ਹੋਣ ਦੇ ਬਾਵਜੂਦ ਬਾਲ ਗੋਬਿੰਦ ਰਾਏ ਜੀ ਦੀ ਪਾਲਣਾ, ਪੜ੍ਹਾਈ ਤੇ ਸਿਖਲਾਈ ਮਾਮਾ ਕ੍ਰਿਪਾਲ ਜੀ ਅਤੇ ਮਾਤਾ ਗੁਜਰੀ ਜੀ ਦੀ ਸੁਘੜ ਸਿਆਣੀ ਅਗਵਾਈ ਵਿਚ ਆਦਰਸ਼ ਰੂਪ 'ਚ ਹੋਈ। ਗੁਰਮੁਖੀ ਤੇ ਗੁਰਬਾਣੀ ਦੀ ਪੜ੍ਹਾਈ ਦੇ ਨਾਲ-ਨਾਲ ਨੌਵੇਂ ਸਤਿਗੁਰਾਂ ਦੇ ਵੱਲੋਂ ਸਮੇਂ-ਸਮੇਂ ਪ੍ਰਾਪਤ ਆਦੇਸ਼ਾਂ-ਨਿਰਦੇਸ਼ਾਂ ਮੁਤਾਬਕ ਬਾਲ ਗੋਬਿੰਦ ਰਾਏ ਜੀ ਨੂੰ ਘੋੜ-ਸਵਾਰੀ ਅਤੇ ਸ਼ਸਤਰ-ਵਿੱਦਿਆ ਵੀ ਪ੍ਰਦਾਨ ਕੀਤੀ ਗਈ। ਆਪ ਨੇ ਡੂੰਘੀ*

*ਰੁਚੀ ਤੇ ਅਤਿਅੰਤ ਤੀਬਰ ਉਤਸੁਕਤਾ ਦਰਸਾਉਂਦਿਆਂ ਸ਼ਸਤਰ-ਵਿੱਦਿਆ ਤੇ ਘੋੜ-ਸਵਾਰੀ ਦੀ ਸਿਖਲਾਈ ਹਾਸਲ ਕੀਤੀ। ਮੁੱਢਲੇ ਬਾਲਪਨ 'ਚ ਆਪ ਗ੍ਰਹਿਣ ਕੀਤੀ ਸਿਖਲਾਈ ਨੂੰ ਅਮਲੀ ਰੂਪ 'ਚ ਕਰ ਕੇ ਦਿਖਾਉਂਦੇ ਤਾਂ ਸਭ ਨੂੰ ਚਕ੍ਰਿਤ ਕਰ ਦਿੰਦੇ। ਕਿਉਂ ਜੁ ਗੰਗਾ ਕੋਲ ਹੀ ਵਗਦੀ ਸੀ, ਇਸ ਕਰਕੇ ਬਾਲ ਗੋਬਿੰਦ ਰਾਏ ਜੀ ਨੂੰ ਤੈਰਾਕੀ ਦੀ ਸਿਖਲਾਈ ਵੀ ਪ੍ਰਦਾਨ ਕੀਤੀ ਗਈ। ਇਕ ਵਪਾਰੀ ਸ਼ਰਧਾਲੂ ਨੇ ਆਪ ਦੀ ਨੰਨ੍ਹੀ ਆਯੂ ਦੇ ਮੱਦੇਨਜ਼ਰ ਇਕ ਛੋਟੀ ਬੇੜੀ ਉਚੇਚੇ ਰੂਪ 'ਚ ਬਣਵਾ ਕੇ ਆਪ ਨੂੰ ਨਿੱਜ-ਵਰਤੋਂ ਦੇ ਅਭਿਆਸ ਹਿਤ ਭੇਟ ਕਰ ਕੇ ਗੁਰੂ-ਘਰ ਦੀਆਂ ਖੁਸ਼ੀਆਂ ਹਾਸਲ ਕੀਤੀਆਂ। ਉਹ ਨੰਨ੍ਹੀ ਬੇੜੀ ਬਾਲ ਗੋਬਿੰਦ ਰਾਏ ਜੀ ਗੰਗਾ 'ਚ ਠੇਲ੍ਹ ਦਿੰਦੇ। ਕਿੰਨਾ-ਕਿੰਨਾ ਸਮਾਂ ਬੜੀ ਸਾਵਧਾਨੀ ਨਾਲ ਇਸ ਨੂੰ ਚਲਾਉਣ ਦਾ ਅਭਿਆਸ ਕਰਦੇ ਰਹਿੰਦੇ।*

*ਪਟਨਾ ਸਾਹਿਬ ਦੀਆਂ ਸੁਹਾਵੀਆਂ ਗਲੀਆਂ ਹੋਰ ਸੁਹਾਵੀਆਂ ਹੋ ਜਾਂਦੀਆਂ ਜਦੋਂ ਬਾਲ ਗੋਬਿੰਦ ਰਾਏ ਜੀ ਆਪਣੇ ਬਾਲ-ਹਾਣੀਆਂ ਨਾਲ ਖੇਡਾਂ ਖੇਡਦੇ। ਇਨ੍ਹਾਂ ਖੇਡਾਂ ਦੀ ਨੁਹਾਰ ਆਮ ਬਾਲ-ਖੇਡਾਂ ਨਾਲੋਂ ਵਿਲੱਖਣ ਹੁੰਦੀ। 'ਹੋਣਹਾਰ ਬਿਰਵਾ ਦੇ ਚਿਕਨੇ ਚਿਕਨੇ ਪਾਤ' ਵਾਲੀ ਕਹਾਵਤ ਵਰਤ ਰਹੀ ਸੀ। ਇਹ ਖੇਡਾਂ ਜੰਗੀ ਕਰਤਬਾਂ ਦੇ ਨਾਲ ਭਰਪੂਰ ਖੇਡਾਂ ਸਨ। ਬਾਲ-ਹਾਣੀਆਂ ਦੀਆਂ ਦੋ ਟੋਲੀਆਂ ਬਣਾ ਲੈਣੀਆਂ। ਉਨ੍ਹਾਂ ਦੋਨਾਂ ਟੋਲੀਆਂ ਦਾ ਆਪਸ ਵਿਚ ਯੁੱਧ ਕਰਾਉਣਾ। ਸਾਰੇ ਬਾਲ-ਹਾਣੀ ਬਾਲ ਗੋਬਿੰਦ ਰਾਏ ਜੀ ਦੀ ਪ੍ਰਤਿਭਾ ਦਾ ਅਸਰ ਮੰਨਦੇ। ਸਿੱਖ ਇਤਿਹਾਸ ਵਿਚ ਤਾਂ ਇਥੋਂ ਤਕ ਉਲੇਖ ਪ੍ਰਾਪਤ ਹੁੰਦਾ ਹੈ ਕਿ 'ਸਭ ਨੂੰ ਹੁਕਮ ਹੇਠ ਰੱਖ ਕੇ ਆਪਣੀ ਜਰਨੈਲੀ ਯੋਗਤਾ ਦੀ ਨਿਸ਼ਾਨੀ ਪ੍ਰਗਟ ਕਰਦੇ। ਤੀਰ-ਕਮਾਨ ਅਤੇ ਗੁਲੇਲ ਨਾਲ ਨਿਸ਼ਾਨੇ ਚੰਗੇ ਫੁੰਡਦੇ ਸਨ।' (ਸਿੱਖ ਇਤਿਹਾਸ, ਭਾਗ ਪਹਿਲਾ, ਕ੍ਰਿਤ ਪ੍ਰੋ. ਕਰਤਾਰ ਸਿੰਘ ਐਮ.ਏ.)*

*ਬਾਲ ਗੋਬਿੰਦ ਰਾਏ ਜੀ ਦੇ ਅਗੰਮੀ ਬਾਲ-ਜੀਵਨ 'ਚ ਸਮੂਰਤ ਕੀਤੇ ਗਏ ਅਨੇਕਾਂ ਚੋਜਾਂ ਵਿੱਚੋਂ ਉਦਾਹਰਣ ਦੇ ਤੌਰ 'ਤੇ ਰਾਜਾ ਫਤਹਿ ਚੰਦ ਮੈਣੀ ਅਤੇ ਉਸ ਦੀ ਰਾਣੀ ਨਾਲ ਮੇਲ-ਮਿਲਾਪ ਦੇ ਵਿਸਮਾਦੀ ਦ੍ਰਿਸ਼ ਅਤੇ ਪਿਆਰ ਭਾਵ-ਭਿੰਨੇ ਵਾਰਤਾਲਾਪ ਦੇ ਬਿਰਤਾਂਤ ਪਾਠਕਾਂ-ਸ੍ਰੋਤਿਆਂ ਦੇ ਹਿਰਦਿਆਂ 'ਚ ਝਰਨਾਟਾਂ ਛੇੜਨ ਵਾਲੇ ਹਨ:*

*"...ਉਹ ਰੋਜ਼ ਦਸਮੇਸ਼ ਜੀ ਦਾ ਧਿਆਨ ਮਨ ਵਿਚ ਧਾਰ ਕੇ ਉਡੀਕ ਵਿਚ ਬੈਠੇ ਰਿਹਾ ਕਰਨ। ਇਕ ਦਿਨ ਉਹ ਚੌਕੜੀ ਮਾਰੀ, ਅੱਖਾਂ ਮੀਟੀ, ਧਿਆਨ ਧਰੀ, ਬਾਲ-ਗੁਰੂ ਦੀ ਉਡੀਕ ਕਰ ਰਹੇ ਸਨ। ਝੱਟਪਟ ਨਿੱਕੀਆਂ-ਨਿੱਕੀਆਂ ਕੋਮਲ ਬਾਹਵਾਂ ਰਾਣੀ ਦੇ ਗਲ ਦੁਆਲੇ ਪੈ ਗਈਆਂ। ਘੁੱਟ ਕੇ ਗਲਵਕੜੀ ਪੈ ਗਈ। ਗੋਦ ਵਿਚ ਇਕ ਸੁੰਦਰ ਤੇ ਰੱਬੀ ਨੂਰ ਭਰੇ ਚਿਹਰੇ ਵਾਲਾ ਸੁਡੌਲ ਬਾਲਕ ਆ ਬੈਠਾ ਅਤੇ ਗੁਲਾਬ ਜਿਹੇ ਮੁਖੜੇ ਵਿੱਚੋਂ ਮਿੱਠੀ ਸੁਰੀਲੀ ਆਵਾਜ਼ ਨਿਕਲੀ... 'ਮਾਂ ਜੀ! ਮੈਂ ਆ ਗਿਆ।'... ਰਾਣੀ ਨੇ 'ਪੁੱਤਰ' ਨੂੰ ਮਠਿਆਈ ਛਕਣ ਲਈ ਦਿੱਤੀ। ਅੱਗੋਂ ਸ੍ਰੀ ਦਸਮੇਸ਼ ਜੀ ਬੋਲੇ, 'ਮਠਿਆਈ ਨਹੀਂ ਖਾਣੀ ਮਾਂ ਜੀ! ਉਹ ਤਲੇ ਹੋਏ ਛੋਲੇ ਅਤੇ ਦੁੱਧ ਦੀ ਪੂਰੀ ਦਿਓ ਜੋ ਅੰਦਰ ਚੌਂਕੇ ਵਿਚ ਰੱਖੀ ਹੋਈ ਜੇ।'"*

*ਪਟਨਾ ਵਾਸ ਦੌਰਾਨ ਹੀ ਗੰਗਾ ਕਿਨਾਰੇ ਖੇਡਦਿਆਂ ਇਸ ਦੇ ਪਾਣੀ ਵਿਚ ਸੋਨੇ ਦਾ ਕੜਾ*

*ਸੁੱਟਣ ਅਤੇ ਫਿਰ ਮਾਮਾ ਕ੍ਰਿਪਾਲ ਜੀ ਵੱਲੋਂ ਕੜਾ ਸੁੱਟਣ ਵਾਲੀ ਜਗ੍ਹਾ ਬਾਰੇ ਪੁੱਛਣ 'ਤੇ ਉਨ੍ਹਾਂ ਨੂੰ ਉਥੇ ਲਿਜਾ ਕੇ ਦੂਜਾ ਕੜਾ ਵੀ ਸੁੱਟ ਦੇਣ ਦਾ ਬਿਰਤਾਂਤ ਬੇਹੱਦ ਰਸਦਾਇਕ ਤੇ ਆਉਣ ਵਾਲੀਆਂ, ਭਵਿੱਖ 'ਚ ਵਾਪਰਨ ਵਾਲੀਆਂ ਮਹਾਨ ਕੁਰਬਾਨੀਆਂ ਤੇ ਆਤਮ-ਤਿਆਗ ਨੂੰ ਪ੍ਰਤੀਬਿੰਬਤ ਕਰਨ ਵਾਲਾ ਹੈ।*

*ਗੁਰੂ-ਪਰਵਾਰ ਨੂੰ ਜਦੋਂ ਅਨੰਦਪੁਰ ਸਾਹਿਬ ਤੋਂ ਨੌਵੇਂ ਪਾਤਸ਼ਾਹ ਦੀ ਤਰਫ਼ੋਂ ਪਟਨਾ ਸਾਹਿਬ ਤੋਂ ਚਾਲੇ ਪਾ ਦੇਣ ਦੇ ਆਦੇਸ਼-ਨਿਰਦੇਸ਼ ਮਿਲ ਜਾਣ ਮਗਰੋਂ ਪਟਨਾ ਸਾਹਿਬ ਨੂੰ ਅਲਵਿਦਾ ਕਹਿਣ ਦੇ ਇਤਿਹਾਸਕ ਬਿਰਤਾਂਤ ਵਿਚ ਵੀ ਹਿਰਦਿਆਂ 'ਚ ਝਰਨਾਟਾਂ ਛੇੜ ਦੇਣ ਵਾਲੇ ਪ੍ਰਸੰਗ ਮਿਲਦੇ ਹਨ ਕਿਉਂ ਜੁ ਪਟਨੇ ਦੀਆਂ ਸਿੱਖ ਸੰਗਤਾਂ ਤੇ ਗੁਰੂ-ਘਰ ਦੇ ਸ਼ਰਧਾਵਾਨ ਬਾਲ-ਗੁਰੂ ਜੀ ਦੇ ਨੂਰਾਨੀ ਮੁਖੜੇ ਨੂੰ ਤੱਕ-ਤੱਕ ਵਾਰੇ ਬਲਿਹਾਰੇ ਜਾਂਦੇ ਰਹੇ ਸਨ ਤੇ ਉਨ੍ਹਾਂ ਲਈ ਇਹ ਵਿਛੋੜਾ ਅਸਹਿ ਸੀ। ਉਦਾਹਰਣ ਵਜੋਂ ਇਕੱਤ੍ਰਿਤ ਅਨੇਕਾਂ ਸ਼ਰਧਾਲੂਆਂ 'ਚੋਂ ਜਗਤ ਸੇਠ ਨਾਮਕ ਸ਼ਰਧਾਲੂ ਨੇ ਬੇਨਤੀ ਕੀਤੀ ਕਿ ਜਿਨ੍ਹਾਂ ਸ਼ਹਿਰਾਂ ਵਿਚ ਦੀ ਆਪ ਜੀ ਨੇ ਜਾਣਾ ਹੈ, ਉਨ੍ਹਾਂ ਵਿਚ ਮੇਰੇ ਮਕਾਨ ਤੇ ਕਰਿੰਦੇ ਹਨ, ਆਪ ਨੇ ਉਥੇ ਨਿਵਾਸ ਕਰਨਾ ਤੇ ਮੇਰੇ ਬੰਦਿਆਂ ਨੂੰ ਸੇਵਾ ਕਰਨ ਦਾ ਅਵਸਰ ਬਖਸ਼ਣਾ।*

*ਪਟਨਾ ਸਾਹਿਬ ਵਿਖੇ ਗੁਰੂ ਜੀ ਦੇ ਪ੍ਰਕਾਸ਼ ਦਾ ਇਲਹਾਮ ਠਸਕਾ ਜ਼ਿਲ੍ਹਾ ਕਰਨਾਲ ਦੇ ਭੀਖਣ ਸ਼ਾਹ ਸੱਯਦ ਜੀ ਨੂੰ ਹੋਇਆ ਤਾਂ ਪੀਰ ਹੋਰੀਂ ਤਤਕਾਲ ਪੰਜਾਬ ਤੋਂ ਚੱਲ ਕੇ ਪਟਨਾ ਸਾਹਿਬ ਪੁੱਜੇ ਤੇ ਬਾਲ-ਗੁਰੂ ਜੀ ਦੇ ਨੂਰਾਨੀ ਮੁਖੜੇ ਦੇ ਦਰਸ਼ਨ-ਦੀਦਾਰ ਕਰ, ਨਿਹਾਲ ਹੋਏ। ਪੀਰ ਜੀ ਵੱਲੋਂ ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਪ੍ਰਤੀਕ ਦੋਨੋਂ ਕੁੱਜੀਆਂ ਪੇਸ਼ ਕੀਤੀਆਂ ਗਈਆਂ ਤਾਂ ਬਾਲ-ਗੁਰੂ ਜੀ ਨੇ ਦੋਨਾਂ 'ਤੇ ਹੱਥ ਰੱਖ ਕੇ ਉਨ੍ਹਾਂ ਨੂੰ ਤਸੱਲੀ ਬਖਸ਼ੀ ਕਿ ਉਹ ਹਿੰਦੂਆਂ ਮੁਸਲਮਾਨਾਂ ਦੋਨਾਂ ਦੇ ਸਾਂਝੇ ਹੋਣਗੇ ਅਤੇ ਉਨ੍ਹਾਂ ਦਾ ਆਪਸੀ ਭਾਈਚਾਰਾ ਮਜ਼ਬੂਤ ਕਰਨ ਵਾਸਤੇ ਇਤਿਹਾਸਕ ਯੋਗਦਾਨ ਪਾਉਣਗੇ।*

*ਬਾਲ-ਗੁਰੂ ਗੋਬਿੰਦ ਰਾਏ ਜੀ ਦੇ ਵਿਭਿੰਨ ਚੋਜਾਂ ਨਾਲ ਸੰਬੰਧਿਤ ਅਤੇ ਉਨ੍ਹਾਂ ਦੁਆਰਾ ਵਰਤੋਂ 'ਚ ਲਿਆਂਦੀਆਂ ਜਾਣ ਵਾਲੀਆਂ ਕਈ ਵਸਤਾਂ ਪਟਨਾ ਸਾਹਿਬ ਦੇ ਵੱਖ-ਵੱਖ ਪਾਵਨ ਗੁਰਦੁਆਰਾ ਸਾਹਿਬਾਨ ਵਿਖੇ ਸੰਭਾਲੀਆਂ ਹੋਈਆਂ ਹਨ ਜਿਨ੍ਹਾਂ ਦੇ ਦਰਸ਼ਨ ਕਰ ਸੰਗਤਾਂ ਖੁਸ਼ੀਆਂ ਨਾਲ ਝੋਲੀਆਂ ਭਰਦੀਆਂ ਹਨ।*

*ਐਸੇ ਸਤਿਗੁਰਾਂ ਦੇ ਪ੍ਰਕਾਸ਼ ਪੁਰਬ ਦੇ ਅਵਸਰ 'ਤੇ ਗੁਰੂ ਜੀ ਦਾ ਅਗੰਮੀ ਬਾਲ-ਜੀਵਨ ਵਿਭਿੰਨ ਸ੍ਰੋਤਾਂ ਤੋਂ ਪੜ੍ਹਨਾ/ਸੁਣਨਾ ਸਾਡੀਆਂ ਖੁਸ਼ੀਆਂ 'ਚ ਅਸੀਮ ਵਾਧਾ ਕਰ ਸਕਦਾ ਹੈ। ਸਤਿਗੁਰਾਂ ਦਾ ਅਗੰਮੀ ਬਾਲ-ਜੀਵਨ ਸਿੱਖ ਪੰਥ ਦੀ ਬਾਲ-ਪਨੀਰੀ ਦੇ ਪੜ੍ਹਨ-ਸੁਣਨ-ਜਾਣਨ ਤੇ ਸਮਝਣ ਹਿਤ ਲਿਆਉਣਾ ਇਕ ਸਾਰਥਕ ਕਦਮ ਹੋ ਸਕਦਾ ਹੈ।*

*ਸਮੂਹ ਸਿੱਖ ਸੰਗਤਾਂ ਤੇ ਗੁਰੂ-ਘਰ ਦੀ ਪ੍ਰੀਤਵਾਨ ਲੋਕਾਈ ਨੂੰ ਸਤਿਗੁਰੂ ਜੀ ਦੇ ਪ੍ਰਕਾਸ਼ ਪੁਰਬ ਦੀਆਂ ਹਾਰਦਿਕ ਮੁਬਾਰਕਾਂ!*

■

# ਗੁਰਮਤਿ ਵਿਚ ਬਜ਼ੁਰਗਾਂ ਦਾ ਸਤਿਕਾਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸੰਸਾਰ ਕਦੋਂ ਅਤੇ ਕਿਤਨੀ ਵਾਰ ਹੋਂਦ ਵਿਚ ਆਇਆ ਅਤੇ ਵਿਨਾਸ਼ ਹੋਇਆ। ਇਸ ਸਬੰਧੀ ਵੱਖ-ਵੱਖ ਧਰਮਾਂ ਅਤੇ ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ ਸਮੇਂ-ਸਮੇਂ 'ਤੇ ਪਰਗਟ ਕੀਤੇ ਹਨ। ਗੁਰਮਤਿ ਇਸ ਬਾਰੇ ਇਉਂ ਸੋਝੀ ਬਖ਼ਸ਼ਦੀ ਹੈ,

*-ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥* *(ਪੰਨਾ ੧੯)*
*-ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥* *(ਪੰਨਾ ੪)*
*-ਕਈ ਬਾਰ ਪਸਰਿਓ ਪਾਸਾਰ॥* *(ਪੰਨਾ ੨੭੬)*

ਸਮਾਜ ਮੁੱਢਲੀਆਂ ਹਾਲਤਾਂ ਵਿਚ ਹੋਂਦ ਵਿਚ ਆਉਣ ਉਪਰੰਤ ਹਰ ਖੇਤਰ ਵਿਚ ਵਿਕਾਸ ਕਰਦਾ ਰਿਹਾ ਅਤੇ ਹਰ ਖੇਤਰ ਵਿਚ ਸਿਖਰਾਂ ਛੋਂਹਦਾ ਰਿਹਾ। ਖੋਜਾਰਥੀਆਂ ਵੱਲੋਂ ਕੀਤੀਆਂ ਖੋਜਾਂ ਇਸ ਤੱਥ ਦੀ ਸ਼ਾਹਦੀ ਭਰਦੀਆਂ ਹਨ। ਸਮਾਜ ਅਸਭਿਅਕ ਤੋਂ ਸੱਭਿਅਕ ਬਣਿਆ। ਕੋਈ ਸਮਾਜ ਕਿਤਨਾ ਕੁ ਸੱਭਿਅਕ ਹੈ। ਕਿਤਨਾ ਵਿਕਸਿਤ ਹੈ, ਦਾ ਅੰਦਾਜ਼ਾ ਉਸ ਸਮਾਜ ਦੇ ਲੋਕਾਂ ਦਾ ਅਚਾਰ, ਵਿਹਾਰ, ਅਹਾਰ, ਸੋਚ-ਸੁਭਾਅ, ਆਪਸੀ ਪ੍ਰੇਮ-ਪਿਆਰ, ਆਪਸੀ ਪਿਆਰ-ਸਤਿਕਾਰ, ਆਪਸੀ ਸਹਿਯੋਗ ਤੇ ਸਹਿਹੋਂਦ ਭਾਵ ਸਮੁੱਚੇ ਰੂਪ ਵਿਚ ਉਸ ਦੇ ਸੱਭਿਆਚਾਰ ਤੋਂ ਲਾਇਆ ਜਾਂਦਾ ਹੈ। ਮਨੁੱਖ ਦੇ ਜੀਵਨ ਨੂੰ ਮੁੱਢਲੇ ਤੌਰ ਉੱਤੇ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ: ਇਕ ਉਸ ਦਾ ਅੰਦਰਲਾ ਸੰਸਾਰ ਅਤੇ ਦੂਸਰਾ ਬਾਹਰਲਾ ਸੰਸਾਰ ਤਥਾ ਉਸ ਦਾ ਅਧਿਆਤਮਿਕ ਜੀਵਨ ਅਤੇ ਦੂਸਰਾ ਸੰਸਾਰਿਕ ਜੀਵਨ। ਗੁਰਬਾਣੀ ਸਮੁੱਚੇ ਸੰਸਾਰ ਲਈ ਦੋਹਾਂ ਸੰਸਾਰਾਂ ਤਥਾ ਦੋਹਾਂ ਹੀ ਜੀਵਨ ਪੰਧਾਂ ਵਿਚ ਅਗਵਾਈ ਕਰਦੀ ਹੈ। "ਗੁਰਬਾਣੀ ਇਸੁ ਜਗੁ ਮਹਿ ਚਾਨਣੁ" ਅਨੁਸਾਰ ਗੁਰਮਤਿ ਸਾਰੇ ਸੰਸਾਰ ਲਈ ਅਧਿਆਤਮਿਕ ਅਤੇ ਸੰਸਾਰਿਕ (ਸਮਾਜਿਕ) ਜੀਵਨ ਦੀ ਸਫਲਤਾ ਲਈ ਉੱਚਤਮ ਜੀਵਨ ਜੁਗਤ ਹੈ। ਇਸ ਲੇਖ ਵਿਚ ਗੁਰਮਤਿ ਵਿਚ ਬਜ਼ੁਰਗਾਂ ਦਾ ਸਤਿਕਾਰ" ਵਿਸ਼ੇ ਉੱਤੇ ਸੰਖੇਪ ਰੂਪ ਵਿਚ ਵਿਚਾਰ ਕਰਨ ਦਾ ਤੁਛ ਜਿਹਾ ਯਤਨ ਕੀਤਾ ਜਾ ਰਿਹਾ ਹੈ।

ਓਪਰੀ ਨਜ਼ਰ ਮਾਰਿਆਂ ਹੀ ਸਮਝ ਪੈਂਦੀ ਹੈ ਕਿ ਸੰਸਾਰ ਅਨੇਕਾਂ ਹੀ ਧਰਮਾਂ, ਜਾਤਾਂ, ਨਸਲਾਂ, ਰੰਗਾਂ, ਰੂਪਾਂ, ਸੱਭਿਆਚਾਰਾਂ, ਸੰਬੰਧਾਂ ਅਤੇ ਸੋਚਾਂ ਵਾਲਾ ਕੁਦਰਤ ਦਾ ਬਹੁਰੰਗੀ ਅਤੇ ਬਹੁਭਾਂਤੀ "ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ" ਦਾ ਅਜਬ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮-੦੫੧੦੦

ਨਜ਼ਾਰਾ ਪੇਸ਼ ਕਰਦਾ ਹੈ। ਹਰ ਸਮਾਜ ਅਨੇਕਾਂ ਹੀ ਰਿਸ਼ਤਿਆਂ-ਨਾਤਿਆਂ ਵਿਚ ਵੰਡਿਆ ਹੋਇਆ ਹੈ। ਇਨ੍ਹਾਂ ਰਿਸ਼ਤਿਆਂ-ਨਾਤਿਆਂ ਦਾ ਸਮਾਜ ਵਿਚ ਆਪਣਾ-ਆਪਣਾ ਸਥਾਨ, ਫਰਜ਼, ਅਧਿਕਾਰ, ਜ਼ਿੰਮੇਵਾਰੀਆਂ ਅਤੇ ਕਾਰਜ ਹਨ। ਗੁਰਬਾਣੀ ਜੀਵਨ ਨੂੰ ਮੋਟੇ ਤੌਰ 'ਤੇ "ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥" ਵਿਚ ਵੰਡਦੀ ਹੈ। ਬਾਲ ਅਵਸਥਾ ਵਿਚ ਬੱਚਾ ਹਰ ਪੱਖੋਂ ਆਪਣੇ ਮਾਤਾ-ਪਿਤਾ ਅਤੇ ਵੱਡੇ ਭੈਣ-ਭਰਾਵਾਂ ਅਤੇ ਰਿਸ਼ਤੇਦਾਰਾਂ ਉੱਤੇ ਨਿਰਭਰ ਕਰਦਾ ਹੈ। ਬਿਰਧ ਅਵਸਥਾ ਵਿਚ ਭਾਵੇਂ ਮਨੁੱਖ ਆਪਣੇ ਬੱਚਿਆਂ, ਆਪਣੇ ਛੋਟੇ ਭੈਣ-ਭਰਾਵਾਂ ਜਾਂ ਹੋਰ ਰਿਸ਼ਤੇਦਾਰਾਂ ਉੱਤੇ ਨਿਰਭਰ ਕਰਨ ਲੱਗ ਪੈਂਦਾ ਹੈ ਪਰੰਤੂ ਜ਼ਿੰਦਗੀ ਦੇ ਵੱਖ-ਵੱਖ ਖੇਤਰਾਂ ਵਿਚ ਉਸ ਵੱਲੋਂ ਕੀਤੇ ਸੰਘਰਸ਼ ਵਿੱਚੋਂ ਗੁਜ਼ਰਦਿਆਂ ਪ੍ਰਾਪਤ ਤਜ਼ਰਬਾ, ਗਿਆਨ, ਜੀਵਨ ਦੀਆਂ ਅਟੱਲ ਸੱਚਾਈਆਂ ਵਡਮੁੱਲੀਆਂ ਹੁੰਦੀਆਂ ਹਨ ਜੋ ਉਹ ਆਪਣੇ ਬੱਚਿਆਂ ਤਥਾ ਛੋਟੇ ਭੈਣਾਂ-ਭਰਾਵਾਂ ਅਤੇ ਹੋਰ ਰਿਸ਼ਤੇਦਾਰਾਂ ਜਾਂ ਉਸ ਦੇ ਸੰਪਰਕ ਵਿਚ ਆਉਂਦੇ ਹਰ ਮਨੁੱਖ ਮਾਤਰ ਲਈ ਬੇਸ਼ਕੀਮਤੀ ਹੁੰਦੇ ਹਨ। ਸਭ ਤੋਂ ਵੱਡੀ ਗੱਲ ਮਾਤਾ-ਪਿਤਾ ਦੀ ਅਸੀਸ, ਅਸ਼ੀਰਵਾਦ ਅਤੇ ਹਰ ਸਮੇਂ ਦਿੱਤਾ ਜਾਂਦਾ ਪਿਆਰ ਥਾਪੜਾ ਇਕ ਐਸੀ ਨਿਰਮੋਲਕ ਚੀਜ਼ ਹੈ ਜਿਸ ਦਾ ਦੁਨੀਆ ਦੀ ਕਿਸੇ ਵੀ ਕੀਮਤੀ ਤੋਂ ਕੀਮਤੀ ਚੀਜ਼ ਨਾਲ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਗੁਰੂ ਸਾਹਿਬ ਜਦੋਂ ਇਹ ਸਮਝਾਉਂਦੇ ਹਨ ਕਿ:

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥* *(ਪੰਨਾ ੪੭੩)*

ਮਨੁੱਖ ਮਾਤਾ ਦੇ ਗਰਭ ਤੋਂ ਪੈਦਾ ਹੋ ਸਕਦਾ ਹੈ ਅਤੇ ਫਿਰ ਮਾਤਾ-ਪਿਤਾ ਹੀ ਉਸ ਦਾ ਪਾਲਣ-ਪੋਸ਼ਣ ਅਤੇ ਸਾਂਭ-ਸੰਭਾਲ ਕਰਦੇ ਹਨ ਜੋ ਇਕ ਰੱਬੀ ਕਾਰਜ ਹੀ ਹੈ। ਪਰਮਾਤਮਾ ਸਾਡਾ:

*ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥*
*ਗਰਭ ਅਗਨਿ ਮਹਿ ਜਿਨਹਿ ਉਬਾਰਿਆ॥* *(ਪੰਨਾ ੨੬੬)*

ਰਚਨਹਾਰ, ਸਿਰਜਨਹਾਰ, ਪਾਲਕ ਅਤੇ ਹਰ ਪ੍ਰਕਾਰੀ ਦਾਤਾਂ ਬਖਸ਼ਣ ਵਾਲਾ ਵੱਡਦਾਤਾ ਹੈ। ਇਨ੍ਹਾਂ ਬਹੁਤੇ ਕਾਰਜਾਂ ਨੂੰ ਅੰਜਾਮ ਦੇਣ ਲਈ ਮਾਤਾ-ਪਿਤਾ ਹੀ ਇਕ ਸਾਧਨ ਹਨ। ਇਸ ਤਰ੍ਹਾਂ ਮਾਤਾ-ਪਿਤਾ ਧਰਤੀ ਉੱਤੇ ਚਲਦੇ-ਫਿਰਦੇ ਰੱਬ ਰੂਪ ਹੀ ਹਨ। ਮਾਤਾ-ਪਿਤਾ ਦਾ ਕਰਜ਼ਾ ਮਨੁੱਖ ਕਈ ਜਨਮ ਲੈ ਕੇ ਵੀ ਉਤਾਰ ਨਹੀਂ ਸਕਦਾ। ਪਿਤਾ ਜਾਨ ਮਾਰ ਕੇ ਸਖਤ ਮਿਹਨਤ ਕਰ ਕੇ ਆਪਣੇ ਬੱਚਿਆਂ ਦੇ ਚੰਗੇ ਪਾਲਣ-ਪੋਸ਼ਣ ਲਈ ਕਮਾਈ ਕਰਦਾ ਹੈ। ਅਨੇਕਾਂ ਕਸ਼ਟ ਝੱਲਦਾ ਹੈ। ਇਸ ਤੋਂ ਕਿਧਰੇ ਵਧੇਰੇ ਮਾਤਾ ਬੱਚੇ ਨੂੰ ਆਪਣੇ ਗਰਭ ਵਿਚ ੦੯ ਮਹੀਨੇ ਤੋਂ ਵੀ ਵੱਧ ਸਮਾਂ ਚੁੱਕੀ ਫਿਰਦੀ ਹੈ। ਗਰਭ ਅੰਦਰ ਬੱਚਾ ਮਾਤਾ ਦੇ ਲਹੂ, ਮਿਝ ਤੋਂ ਹੀ ਬਣਦਾ ਅਤੇ ਵਿਕਸਿਤ ਹੁੰਦਾ ਹੈ। ਉਸ ਦੀ ਖੁਰਾਕ ਵਿਚ ਹਿੱਸੇਦਾਰ ਬਣਦਾ ਹੈ, ਬੱਚੇ ਦੇ ਜਨਮ ਸਮੇਂ ਮਾਤਾ ਨੂੰ ਅਸਹਿ ਤੇ ਅਕਹਿ ਜਨਮ ਪੀੜਾ ਝੱਲਣੀ ਪੈਂਦੀ ਹੈ। ਉਪਰੰਤ ਆਪਣੇ ਸਾਰੇ ਸੁਖ-ਅਰਾਮ

ਕੁਰਬਾਨ ਕਰ ਕੇ ਜੀਅ-ਜਾਨ ਨਾਲ ਉਸ ਦਾ ਪਾਲਣ-ਪੋਸ਼ਣ ਕਰਦੀ ਹੈ। ਉਸ ਦਾ ਗੰਦ-ਮੰਦ ਧੋਂਦੀ ਹੈ ਅਤੇ ਉਸ ਨੂੰ ਸਾਫ-ਸੁਥਰਾ ਰੱਖਦੀ ਹੈ। ਮਾਤਾ-ਪਿਤਾ ਆਪਣੇ ਬੱਚਿਆਂ ਦੇ ਚੰਗੇ-ਖੁਸ਼ਹਾਲ ਜੀਵਨ ਲਈ ਹਰ ਤਰ੍ਹਾਂ ਦੀ ਕੁਰਬਾਨੀ ਕਰਦੇ ਹਨ। ਮਾਤਾ ਦੀ ਸਭ ਤੋਂ ਵੱਡੀ ਖੁਸ਼ੀ ਉਦੋਂ ਹੁੰਦੀ ਹੈ ਜਦੋਂ ਉਸ ਦਾ ਬੱਚਾ ਉਸ ਦੀ ਗੋਦ ਵਿਚ ਪਿਆ ਉਸ ਦਾ ਦੁੱਧ ਚੁੰਘ ਰਿਹਾ ਹੁੰਦਾ ਹੈ ਅਤੇ ਉਹ ਉਸ ਨੂੰ ਅਸੀਸਮਈ ਲੋਰੀਆਂ ਦੇ ਰਹੀ ਹੁੰਦੀ ਹੈ। ਵੱਡੇ ਹੋਇਆਂ ਜਦੋਂ ਮਾਤਾ ਮਹਿਸੂਸ ਕਰਦੀ ਹੈ ਕਿ ਉਸ ਵੱਲੋਂ ਤਿਆਰ ਕੀਤਾ ਭੋਜਨ ਖਾ ਕੇ ਬੱਚਾ ਖੁਸ਼ ਅਤੇ ਅਨੰਦਿਤ ਹੋ ਗਿਆ ਹੈ। ਉਹ ਖੁਸ਼ੀ ਵਿਚ ਖੀਵੀ ਹੋ ਜਾਂਦੀ ਹੈ। ਬੱਚੇ ਵੱਲੋਂ ਵਿੱਦਿਆ, ਖੇਡਾਂ ਜਾਂ ਹੋਰ ਖੇਤਰਾਂ ਵਿਚ ਕੀਤੀਆਂ ਪ੍ਰਾਪਤੀਆਂ ਮਾਤਾ-ਪਿਤਾ ਲਈ ਇਕ ਖੁਸ਼ੀਆਂ ਭਰਿਆ ਖ਼ਜ਼ਾਨਾ ਹੁੰਦਾ ਹੈ। ਉਨ੍ਹਾਂ ਦਾ ਬੱਚਾ ਚੰਗੇ ਕਾਰੋਬਾਰ ਵਿਚ ਸਥਾਪਿਤ ਹੋ ਜਾਵੇ ਤਾਂ ਮਾਤਾ-ਪਿਤਾ ਆਪਣੀ ਕੀਤੀ ਮਿਹਨਤ ਸਫਲ ਸਮਝਦੇ ਹਨ। ਮਾਤਾ-ਪਿਤਾ ਦੀ ਖੁਸ਼ੀ ਦਾ ਇਕ ਹੋਰ ਐਸਾ ਮੌਕਾ ਆਉਂਦਾ ਹੈ ਜਦੋਂ ਉਹ ਫੁੱਲੇ ਨਹੀਂ ਸਮਾਉਂਦੇ, ਉਹ ਹੁੰਦਾ ਹੈ ਜਦੋਂ ਉਹ ਪੂਰੇ ਚਾਵਾਂ-ਮਲਾਰਾਂ ਨਾਲ ਆਪਣੇ ਬੱਚੇ-ਬੱਚੀ ਦਾ ਅਨੰਦ ਕਾਰਜ ਕਰਦੇ ਹਨ। ਭਾਵੇਂ ਕਈ ਵਾਰ ਉਨ੍ਹਾਂ ਨੂੰ ਆਰਥਿਕ ਤੌਰ 'ਤੇ ਢੇਰ ਸਾਰਾ ਜ਼ੋਖ਼ਮ ਵੀ ਉਠਾਉਣਾ ਪੈਂਦਾ ਹੈ। ਜਦੋਂ ਕਿਸੇ ਪੁੱਤਰ ਜਾਂ ਧੀ ਨੂੰ ਜੀਵਨ ਦੇ ਕਿਸੇ ਵੀ ਖੇਤਰ ਵਿਚ ਕੋਈ ਮਾਣ ਕਰਨਯੋਗ ਪ੍ਰਾਪਤੀ ਹੁੰਦੀ ਹੈ ਤਾਂ ਉਹ ਉਸ ਖੁਸ਼ੀ ਨੂੰ ਸਭ ਤੋਂ ਪਹਿਲਾਂ ਆਪਣੇ ਮਾਪਿਆਂ ਨਾਲ ਸਾਂਝੀ ਕਰਨੀ ਚਾਹੁੰਦਾ ਹੈ ਅਤੇ ਪ੍ਰਾਪਤੀ ਦਾ ਪਤਾ ਲੱਗਣ 'ਤੇ ਮਾਪਿਆਂ ਦੀ ਖੁਸ਼ੀ ਦੀ ਵੀ ਕੋਈ ਹੱਦ ਨਹੀਂ ਰਹਿੰਦੀ। ਐਸਾ ਰਿਸ਼ਤਾ ਹੁੰਦਾ ਹੈ ਮਾਪਿਆਂ ਅਤੇ ਔਲਾਦ ਦਾ। ਸ੍ਰੀ ਗੁਰੂ ਅਮਰਦਾਸ ਜੀ ਨੂੰ ਜਦੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਸੱਚੇ ਸਤਿਗੁਰੂ ਦੀ ਪ੍ਰਾਪਤੀ ਹੋ ਗਈ ਅਤੇ ਉਹ ਧੰਨ ਹੋ ਗਏ। ਆਤਮਿਕ ਸੰਤੁਸ਼ਟੀ ਪ੍ਰਾਪਤੀ ਹੋ ਗਈ ਤਾਂ ਫਿਰ ਆਪ ਮੁਹਾਰੇ ਆਪਣੀ ਸਤਿਕਾਰਯੋਗ ਮਾਤਾ ਜੀ ਨੂੰ ਸੰਬੋਧਨ ਹੁੰਦਿਆਂ ਪੁਕਾਰ ਉੱਠਦੇ ਹਨ:-

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥*
*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥ (ਪੰਨਾ ੯੧੭)*

ਇਸ ਦੇ ਨਾਲ ਹੀ ਇਕ ਹੋਰ ਅਵਸਰ ਖੁਸ਼ੀਆਂ ਭਰਪੂਰ ਹੋ ਨਿਬੜਦਾ ਹੈ ਜਦੋਂ ਉਹ ਦਾਦਾ-ਦਾਦੀ ਜਾਂ ਨਾਨਾ-ਨਾਨੀ ਬਣ ਜਾਂਦੇ ਹਨ। ਕੁਝ ਸਮਾਂ ਬਾਅਦ ਜਿਵੇਂ ਸੂਰਜ ਸਵੇਰੇ ਚੜ੍ਹਦਾ ਹੈ, ਦੁਪਹਿਰ ਨੂੰ ਸਿਖਰ ਉੱਤੇ ਹੁੰਦਾ ਹੈ, ਤੀਜੇ ਪਹਿਰ ਢਲਦਾ ਹੈ ਅਤੇ ਅੰਤ ਡੁੱਬ ਜਾਂਦਾ ਹੈ। ਮਨੁੱਖੀ ਜੀਵਨ ਵੀ ਇਉਂ ਹੀ ਚੱਲਦਾ ਹੈ, ਮਾਤਾ-ਪਿਤਾ ਦੀ ਉਮਰ ਦਾ ਤੀਜਾ ਪਹਿਰ ਅਤੇ ਫਿਰ ਬੁਢਾਪਾ ਆ ਜਾਂਦਾ ਹੈ। ਫਿਰ ਜਿਵੇਂ ਮਾਲਵਾ ਖੇਤਰ ਦੀ ਅਖਾਣ ਹੈ, "ਕਦੇ ਬਾਬੇ ਦੀਆਂ ਅਤੇ ਕਦੇ ਪੋਤੇ ਦੀਆਂ" ਭਾਵ ਪਹਿਲਾਂ ਦਾਦਾ-ਦਾਦੀ ਬੱਚੇ ਨੂੰ ਉਂਗਲ ਲਾਉਂਦੇ ਹਨ, ਉਸ ਦਾ ਸਹਾਰਾ ਬਣਦੇ ਹਨ ਅਤੇ ਬੁਢਾਪੇ ਵਿਚ ਉਹੀ ਬੱਚੇ ਮਾਤਾ-ਪਿਤਾ ਅਤੇ ਦਾਦਾ-ਦਾਦੀ ਦੀ ਡੰਗੋਰੀ ਬਣਦੇ ਹਨ। ਬਸ!

ਇਹ ਸਮਾਂ ਹੁੰਦਾ ਹੈ ਉਨ੍ਹਾਂ ਬੱਚਿਆਂ ਤੋਂ ਵੱਡੇ ਜੁਆਨ ਹੋਏ ਪੁੱਤਰਾਂ-ਨੂੰਹਾਂ ਦੇ ਇਮਤਿਹਾਨ ਦਾ। ਕੀ ਉਹ ਆਪਣੇ ਮਾਤਾ-ਪਿਤਾ ਬਜ਼ੁਰਗਾਂ ਪ੍ਰਤੀ ਆਪਣਾ ਫਰਜ਼ ਪਹਿਚਾਣਦੇ ਹਨ ਜਾਂ ਨਹੀਂ? ਬੱਚਿਆਂ ਅਤੇ ਮਾਪਿਆਂ ਦਰਮਿਆਨ ਅਲੋਪ ਹੋ ਰਹੇ ਪਿਆਰ-ਸਤਿਕਾਰ ਕਾਰਨ ਪਰਵਾਰਾਂ ਅੰਦਰ ਉਥਲ-ਪੁਥਲ ਹੋਈ ਪਈ ਹੈ ਅਤੇ ਸਾਡਾ ਸਾਰਾ ਸਮਾਜਿਕ ਢਾਂਚਾ ਦਰਮ-ਬਰਮ ਹੋਇਆ ਪਿਆ ਹੈ ਜੋ ਕਿ ਚਿੰਤਾ ਦਾ ਵਿਸ਼ਾ ਹੈ। ਸਮਾਂ ਬੜੀ ਤੇਜ਼ੀ ਨਾਲ ਚੱਲ ਰਿਹਾ ਹੈ, ਸਮੇਂ ਦੀ ਤੇਜ਼ ਚਾਲ ਦੇ ਨਾਲ-ਨਾਲ ਬੰਦੇ ਦੀ ਸੋਚ ਵੀ ਬਦਲ ਰਹੀ ਹੈ। ਕਿਸੇ ਸਮੇਂ ਮਾਤਾ-ਪਿਤਾ ਦਾ ਆਦਰ ਸਤਿਕਾਰ, ਸੇਵਾ ਆਦਿ ਰੱਬ ਰੂਪ ਸਮਝ ਕੇ ਤਾਂ ਕੀਤੀ ਜਾਂਦੀ ਸੀ ਪਰੰਤੂ ਹਰ ਬਜ਼ੁਰਗ ਅਤੇ ਖਾਸ ਕਰਕੇ ਅਧਿਆਪਕ ਦਾ ਸਤਿਕਾਰ ਵੀ ਗਿਆਨ-ਗੁਰੂ ਰੂਪ ਵਿਚ ਕੀਤਾ ਜਾਂਦਾ ਸੀ। ਪਰੰਤੂ ਹੁਣ ਸਮਾਂ ਪਦਾਰਥਵਾਦੀ ਆ ਗਿਆ ਹੈ। ਮਨੁੱਖ ਲਈ ਸਾਰੀਆਂ ਨੇਕੀਆਂ, ਪਰਉਪਕਾਰ, ਪਿਆਰ, ਸਤਿਕਾਰ, ਪ੍ਰੇਮ, ਸਹਿਹੋਂਦ, ਮਾਤਾ-ਪਿਤਾ, ਬਜ਼ੁਰਗਾਂ ਤਥਾ ਅਧਿਆਪਕ ਦਾ ਸਤਿਕਾਰ ਤਕਰੀਬਨ ਜ਼ਿੰਦਗੀ ਵਿੱਚੋਂ ਮਨਫ਼ੀ ਹੀ ਹੋ ਗਿਆ। ਇਸ ਸਦਾਚਾਰ ਤੋਂ ਕੋਰੀ ਨਿਰਮੋਹੀ ਪਦਾਰਥਵਾਦੀ ਸੋਚ ਅਤੇ ਅਖੌਤੀ ਆਧੁਨਿਕਤਾ ਵੱਲੋਂ ਚੁੰਧਿਆਈ ਹੋਈ ਨੌਜਵਾਨ ਪੀੜ੍ਹੀ ਆਪਣੇ ਸਮਾਜਿਕ ਫਰਜ਼ਾਂ ਤੋਂ ਭਗੌੜੀ ਹੋ ਕੇ ਆਪਣੇ ਬਜ਼ੁਰਗਾਂ ਨੂੰ ਇਉਂ ਪਰ੍ਹੇ ਸੁੱਟ ਰਹੀ ਹੈ ਜਿਵੇਂ ਕਿਸੇ ਫਟੀ-ਪੁਰਾਣੀ ਲੀਰ ਨੂੰ ਕਿੱਕਰ ਉੱਤੇ ਸੁੱਟ ਦੇਈ ਦਾ ਹੈ। ਅੰਗਰੇਜ਼ੀ ਦਾ ਅਖਾਣ ਹੈ: "DO UNTO OTHERS AS YOU WISH TO BE DONE BY" ਭਾਵ ਤੁਸੀਂ ਦੂਸਰਿਆਂ ਨਾਲ ਉਹਾ ਜਿਹਾ ਵਿਹਾਰ ਕਰੋ, ਜਿਸ ਤਰ੍ਹਾਂ ਦੇ ਵਿਹਾਰ ਦੀ ਤੁਸੀਂ ਆਪ ਆਸ ਰੱਖਦੇ ਹੋ। ਇਹ ਗੱਲ ਨੌਜਵਾਨ ਪੀੜ੍ਹੀ ਦੇ ਸਮਝਣ ਯੋਗ ਹੈ। ਪਰੰਤੂ ਅਜੋਕਾ ਮਨੁੱਖ ਤਾਂ ਹਲਕਾਏ ਕੁੱਤੇ ਵਾਂਗ ਮਾਇਆ-ਪਦਾਰਥ ਦੇ ਪਿੱਛੇ ਪਿਆ ਹੋਇਆ ਹੈ। ਗੁਰੂ ਸਾਹਿਬ ਮਨੁੱਖ ਦੀ ਅਜਿਹੀ ਸੋਚ ਬਾਰੇ ਇਉਂ ਸਪੱਸ਼ਟ ਕਰਦੇ ਹਨ:

*-ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥* *(ਪੰਨਾ ੫੦)*
*-ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥* *(ਪੰਨਾ ੪੯੬)*

ਭਾਵ ਹਰ ਮਨੁੱਖ ਵੱਧ ਤੋਂ ਵੱਧ ਰਾਜਸੀ ਜਾਂ ਦੂਸਰੀ ਸ਼ਕਤੀ ਦੀ ਪ੍ਰਾਪਤੀ, ਵੱਧ ਤੋਂ ਵੱਧ ਧਨ ਇਕੱਠਾ ਕਰਨ ਅਤੇ ਵੱਡੀਆਂ-ਵੱਡੀਆਂ ਜਾਇਦਾਦਾਂ ਬਣਾਉਣ, ਸਿਰੇ ਦੀ ਐਸ਼-ਪ੍ਰਸਤੀ ਵਿਚ ਅੰਨ੍ਹੇਵਾਹ ਰੁਝਿਆ ਹੋਇਆ ਹੈ। ਕੋਈ ਸਿਧਾਂਤ, ਕੋਈ ਮਰਯਾਦਾ, ਕੋਈ ਨੈਤਿਕਤਾ, ਕੋਈ ਸਮਾਜਿਕ ਕਦਰਾਂ-ਕੀਮਤਾਂ ਉਸ ਲਈ ਮਾਇਨਾ ਨਹੀਂ ਰੱਖਦੀਆਂ ਅਤੇ ਉਸ ਦੀ ਜ਼ਿੰਦਗੀ ਦਾ ਏਜੰਡਾ ਮਤਲਬਪ੍ਰਸਤੀ, ਮੌਕਾਪ੍ਰਸਤੀ, ਨਿੱਜਪ੍ਰਸਤੀ ਅਤੇ ਖੁਦਗਰਜੀ ਉੱਤੇ ਆਧਾਰਿਤ ਹੈ। ਧਰਮ, ਕਰਮ, ਪੁੰਨ-ਦਾਨ, ਨੇਕੀ-ਪਰਉਪਕਾਰ, ਗਰੀਬਾਂ-ਲੋੜਵੰਦਾਂ ਦੀ ਸਹਾਇਤਾ ਉਸ ਦੀ ਜ਼ਿੰਦਗੀ ਦਾ ਵਿਖਾਵਾ ਅਤੇ ਅਡੰਬਰ ਬਣ ਕੇ ਰਹਿ ਗਿਆ ਹੈ। ਧਾਰਮਿਕ ਅਸਥਾਨਾਂ ਉੱਤੇ ਜਾਣਾ

ਅਮੁੱਕ ਇੱਛਾਵਾਂ ਦੀ ਪੂਰਤੀ ਲਈ ਪ੍ਰਾਰਥਾਨਾਵਾਂ ਅਤੇ ਬੇਨਤੀਆਂ ਕਰਨੀਆਂ ਕੇਵਲ ਇਕ ਵਣਜ ਅਤੇ ਵਿਖਾਵਾ ਹੀ ਬਣ ਕੇ ਰਹਿ ਗਿਆ ਹੈ। ਇਹ ਸਭ ਕੁਝ ਨਿੱਜ-ਸੁਆਰਥ ਜਾਂ ਹਉਮੈਂ ਅਧੀਨ ਹੀ ਕੀਤਾ ਜਾ ਰਿਹਾ ਹੈ ਕਿਉਂ ਕਿ "ਵਡੇ ਵਡੇ ਜੋ ਦੀਸਹਿ ਲੋਗ॥ ਤਿਨ ਕਉ ਬਿਆਪੈ ਚਿੰਤਾ ਰੋਗ॥" ਦਾ ਹੀ ਬੋਲਬਾਲਾ ਹੈ। ਇਹ ਤਾਂ "ਬਿਨਾ ਸੰਤੋਖ ਨਹੀ ਕੋਊ ਰਾਜੈ॥" ਵਾਲੀ ਗੱਲ ਹੀ ਹੈ। ਮਾਤਾ-ਪਿਤਾ ਜਾਂ ਹੋਰ ਬਜ਼ੁਰਗ ਉਸ ਲਈ ਇਕ ਬੇਲੋੜਾ ਭਾਰ ਹੀ ਬਣ ਕੇ ਰਹਿ ਗਏ ਹਨ। ਗੁਰ ਇਤਿਹਾਸ ਵੱਲ ਝਾਤ ਮਾਰਦਿਆਂ ਸਮਝ ਪੈਂਦੀ ਹੈ ਕਿ ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਵਿਚ ਰਹਿੰਦਿਆਂ, ਉਨ੍ਹਾਂ ਦੀ ਆਗਿਆ ਦਾ ਪਾਲਣ ਕਰਨ ਕਾਰਨ ਹੀ ਪ੍ਰਵਾਨ ਚੜ੍ਹੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਬਣੇ ਅਤੇ ਇਸੇ ਤਰ੍ਹਾਂ ਹੀ ਭਾਈ ਅਮਰਦਾਸ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਲੀਨ ਆਗਿਆ ਦਾ ਪਾਲਣ ਕਰਦਿਆਂ ਸ੍ਰੀ ਗੁਰੂ ਅਮਰਦਾਸ ਜੀ ਸਜੇ ਅਤੇ ਘੁੰਗਣੀਆਂ ਵੇਚਣ ਵਾਲਾ ਅਨਾਥ ਭਾਈ ਜੇਠਾ ਸ੍ਰੀ ਗੁਰੂ ਅਮਰਦਾਸ ਜੀ ਦੀ ਹਰ ਆਗਿਆ ਦਾ ਸਤਿਕਾਰ ਅਤੇ ਪਾਲਣ ਕਰਦਿਆਂ ਸੇਵਾ-ਸਿਮਰਨ ਕਰ ਕੇ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਬਣੇ। ਸ੍ਰੀ ਗੁਰੂ ਰਾਮਦਾਸ ਜੀ ਦੇ ਆਗਿਆਕਾਰ ਪੁੱਤਰ ਹੋਣ ਕਾਰਨ ਹੀ ਸ੍ਰੀ ਅਰਜਨ ਦੇਵ ਜੀ ਬਾਣੀ ਦੇ ਬੋਹਿਥ, ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਬਣੇ। ਸਾਰਾ ਗੁਰ ਇਤਿਹਾਸ ਅਤੇ ਸਿੱਖ ਇਤਿਹਾਸ ਇਸ ਤਰ੍ਹਾਂ ਦੀਆਂ ਅਣਗਿਣਤ ਮਿਸਾਲਾਂ ਨਾਲ ਭਰਿਆ ਪਿਆ ਹੈ। ਗੁਰੂ ਕੇ ਸਿੱਖਾਂ ਨੇ ਵੀ ਗੁਰੂ ਸਾਹਿਬਾਨ ਦਾ ਧੁਰ ਅੰਤਹਕਰਣ ਤੋਂ ਸਤਿਕਾਰ, ਸੇਵਾ, ਸਿਮਰਨ ਅਤੇ ਅਗਿਆਕਾਰੀ ਹੋ ਕੇ ਮਹਾਨ ਕੁਰਬਾਨੀਆਂ ਵੀ ਦਿੱਤੀਆਂ ਅਤੇ ਬੜੇ ਰੁਤਬੇ ਵੀ ਪ੍ਰਾਪਤ ਕੀਤੇ। ਨਿਸਚੇ ਹੀ ਬਜ਼ੁਰਗਾਂ ਦੀ ਸੇਵਾ, ਆਗਿਆਕਾਰਤਾ ਅਤੇ ਸਤਿਕਾਰ ਬਰਾਬਰ ਹੋਰ ਕੋਈ ਧਰਮ ਕਾਰਜ ਨਹੀਂ ਹੈ। ਬਜ਼ੁਰਗਾਂ ਦੇ ਧੁਰ ਅੰਦਰੋਂ ਦਿੱਤੀ ਅਸੀਸ, ਅਸ਼ੀਰਵਾਦ, ਸ਼ਾਬਾਸ਼ ਦੇ ਬਰਾਬਰ ਵੱਡੇ ਤੋਂ ਵੱਡਾ ਕੋਈ ਵੀ ਪੁੰਨ-ਦਾਨ, ਹਵਨ, ਯੱਗ, ਪਾਠ, ਪੂਜਾ ਜਾਂ ਧਾਰਮਿਕ ਯਾਤਰਾ ਨਹੀਂ ਹੈ। ਉਨ੍ਹਾਂ ਦੀ ਅਸੀਸ ਤਾਂ ਰੱਬੀ ਰਹਿਮਤ ਹੀ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਅਜਿਹੇ ਹਾਲਾਤ ਬਾਰੇ ਭਰਪੂਰ ਚਾਨਣਾ ਪਾਇਆ ਹੈ। ਭਾਈ ਸਾਹਿਬ ਤਾਂ ਸਾਨੂੰ ਸਪੱਸ਼ਟ ਰੂਪ ਵਿਚ ਸਮਝਾਉਂਦੇ ਹਨ ਕਿ ਜਿਸ ਦੇ ਘਰ-ਪਰਵਾਰ ਵਿਚ ਉਸ ਦੇ ਬਜ਼ੁਰਗ ਮੌਜੂਦ ਹਨ ਉਨ੍ਹਾਂ ਦੀ ਸੇਵਾ ਅਤੇ ਆਗਿਆਕਾਰਤਾ ਤੋਂ ਵੱਡਾ ਨਾ ਤਾਂ ਕੋਈ ਪੁੰਨ ਹੈ ਨਾਂ ਹੀ ਕੋਈ ਹੋਰ ਉੱਤਮ ਕਾਰਜ ਹੈ। ਰੱਬ ਰੂਪੀ ਮਾਤਾ-ਪਿਤਾ ਦੀ ਆਗਿਆ ਵਿਚ ਰਹਿੰਦਿਆਂ ਉਨ੍ਹਾਂ ਦੀ ਤਨੋਂ-ਮਨੋਂ ਕੀਤੀ ਸੇਵਾ ਅਤੇ ਮਾਪਿਆਂ-ਬਜ਼ੁਰਗਾਂ ਦੇ ਪ੍ਰਸੰਨ ਹੋ ਕੇ ਧੁਰ ਅੰਤਹਕਰਣ ਤੋਂ ਦਿੱਤੀ ਅਸੀਸ ਤਾਂ ਰੱਬੀ ਰਹਿਮਤ ਹੀ ਹੁੰਦੀ ਹੈ।

ਭਾਈ ਗੁਰਦਾਸ ਜੀ ਦੀ ਵਾਰ ਅਜੋਕੀ ਨੌਜਵਾਨ ਪੀੜ੍ਹੀ ਲਈ ਬਹੁਤ ਹੀ ਪ੍ਰੇਰਨਾਦਾਇਕ ਹੈ। ਭਾਈ ਗੁਰਦਾਸ ਜੀ ਤਾਂ ਮਾਤਾ-ਪਿਤਾ ਤੋਂ ਬਿਨਾਂ ਹੋਰ ਕਿਸੇ ਵੀ

ਧਾਰਮਿਕ ਸਥਾਨ ਨੂੰ ਵੱਡਾ ਤੀਰਥ ਸਥਾਨ ਹੀ ਨਹੀਂ ਮੰਨਦੇ। ਉਹ ਲਿਖਦੇ ਹਨ:

*ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ।*
*ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ।*
*ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ।*
*ਮਾਂ ਪਿਉ ਪਰਹਰਿ ਨ੍ਾਵਣਾ ਅਠਸਠਿ ਤੀਰਥ ਘੁੰਮਣਵਾਣੀ।*
*ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ।*
*ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ।*
*ਗੁਰੁ ਪਰਮੇਸਰੁ ਸਾਰੁ ਨ ਜਾਣੀ॥* *(ਵਾਰ ੩੭:੧੩)*

ਸਤਿਗੁਰੂ ਮਨੁੱਖ ਨੂੰ ਕਰਮ-ਕਾਂਡ, ਪਖੰਡ ਅਤੇ ਮਨੁੱਖ ਦੀਆਂ ਸਥਾਪਿਤ ਕੀਤੀਆਂ ਭਰਮ-ਭੁਲੇਖੇ ਉੱਤੇ ਆਧਾਰਿਤ ਵਸਤੂਆਂ ਦੀ ਪੂਜਾ ਤੋਂ ਵਰਜਦੇ ਹਨ ਕਿਉਂਕਿ ਮਨੁੱਖ ਨੂੰ ਕੁਝ ਦੇਣ ਦੇ ਯੋਗ ਨਹੀਂ ਹਨ ਸਗੋਂ ਰੱਬ ਰੂਪ ਮਾਤਾ-ਪਿਤਾ ਦੀ ਅਸੀਸ ਤਾਂ ਮਨੁੱਖ ਨੂੰ ਸਭ ਗਲਤੀਆਂ ਤੇ ਪਾਪ ਬਖਸ਼ਾਉਣ ਦੇ ਸਮਰੱਥ ਹੁੰਦੀ ਹੈ। ਬੱਚੇ ਮਾਤਾ-ਪਿਤਾ ਦੀ ਜਾਇਦਾਦ ਧਨ-ਦੌਲਤ 'ਤੇ ਤਾਂ ਅੱਖ ਰੱਖਦੇ ਹਨ ਅਤੇ ਉਸ ਦੀ ਜਲਦ ਪ੍ਰਾਪਤੀ ਲਈ ਹਮੇਸ਼ਾਂ ਹੀ ਉਤਾਵਲੇ ਰਹਿੰਦੇ ਹਨ ਕਿਉਂ ਕਿ ਉਹ ਉਨ੍ਹਾਂ ਦੇ "ਵਾਰਸ" ਹਨ ਪਰੰਤੂ ਪੁੱਤਰ ਦਾ ਮਾਤਾ-ਪਿਤਾ ਪ੍ਰਤੀ ਨੈਤਿਕ ਅਤੇ ਸਮਾਜਿਕ ਫਰਜ਼ ਕੀ ਹੈ ਉਸ ਨੂੰ ਨਿਭਾਉਣ ਤੋਂ ਹਮੇਸ਼ਾਂ ਦੂਰ ਭੱਜਦੇ ਹਨ। ਇਉਂ ਜਾਪਦਾ ਹੈ ਜਿਵੇਂ ਮਾਪਿਆਂ ਅਤੇ ਔਲਾਦ ਦਾ ਰਿਸ਼ਤਾ ਵੀ ਇਕ ਸੁਆਰਥੀ ਵਣਜ ਹੀ ਬਣਦਾ ਜਾ ਰਿਹਾ ਹੈ। ਸ੍ਰੀ ਗੁਰੂ ਰਾਮਦਾਸ ਜੀ ਆਪਣੇ ਵੱਡੇ ਪੁੱਤਰ ਪ੍ਰਿਥੀ ਚੰਦ ਨੂੰ ਸੰਬੋਧਨ ਹੁੰਦਿਆਂ ਹਰ ਸਮੇਂ ਦੀ ਨੌਜਵਾਨ ਪੀੜ੍ਹੀ ਨੂੰ ਇਉਂ ਸਮਝਾਉਂਦੇ ਹਨ:

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥ਰਹਾਉ॥*
*ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥*
*ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥*
*ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥*
*ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ॥*
*(ਪੰਨਾ ੧੨੦੦)*

ਸ੍ਰੀ ਗੁਰੂ ਅਰਜਨ ਦੇਵ ਜੀ ਵੀ ਬੱਚਿਆਂ ਵੱਲੋਂ ਜਾਣੇ-ਅਣਜਾਣੇ ਵਿਚ ਕੀਤੀਆਂ ਜਾਂਦੀਆਂ ਅਣਗਿਣਤ ਗਲਤੀਆਂ ਨੂੰ ਪਿਤਾ ਵੱਲੋਂ ਆਪਣੇ ਬੱਚਿਆਂ ਨੂੰ ਸਮਝਾ-ਬੁਝਾ ਕੇ ਤਥਾ ਝਿੜਕ-ਝੰਬ ਕਰ ਕੇ ਮੁਆਫ ਕਰ ਦੇਣ ਦੇ ਗੁਣ ਬਾਰੇ ਚਾਨਣਾ ਪਾਉਂਦੇ ਹਨ। ਅਸਲ ਵਿਚ ਗੁਰਮਤਿ ਵਿਚਾਰਧਾਰਾ "ਮਨੁੱਖ ਨੂੰ ਸਜ਼ਾ ਦੇਣ ਦੇ ਹੱਕ ਵਿਚ ਨਹੀਂ ਸਗੋਂ ਉਸ ਦੀਆਂ ਗਲਤੀਆਂ ਨੂੰ ਸੁਧਾਰ ਕੇ ਉਸ ਨੂੰ ਅੱਗੋਂ ਦਰੁਸਤ ਕਰਨ ਲਈ ਪ੍ਰੇਰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਆਪਣੇ ਗ੍ਰਿਹ-ਕੁਟੰਬ ਵਿਚ ਲੋੜ ਤੋਂ ਵੱਧ ਖੱਚਿਤ

ਹੋਣ ਤੋਂ ਵਰਜਦੇ ਹਨ। ਹਾਂ! ਉਹ ਆਪਣਾ ਗ੍ਰਿਹਸਥੀ ਫਰਜ਼ ਤਾਂ ਪੂਰੀ ਤਨਦੇਹੀ ਨਾਲ ਨਿਭਾਏ। ਪਰੰਤੂ ਉਨ੍ਹਾਂ ਦੇ ਸੁਖ-ਅਰਾਮ ਦੀ ਖਾਤਰ ਅਨੈਤਿਕ ਲੁੱਟ, ਖਸੁੱਟ, ਧੋਖਾ ਤੇ ਬੇਈਮਾਨੀ, ਪਰਾਇਆ ਹੱਕ ਆਦਿ ਤੋਂ ਵਰਜਦੇ ਹਨ ਕਿਉਂਕਿ "ਨਾਮ" ਤੋਂ ਬਿਨਾਂ ਅੰਤ ਸਮੇਂ ਇਹ ਸਭ ਸਾਥ ਛੱਡ ਜਾਂਦੇ ਹਨ। ਗੁਰਵਾਕ ਹੈ:

*ਪੁਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ॥* *(ਪੰਨਾ ੯੦੦)*

ਆਪਣੇ ਗ੍ਰਿਹਸਥ-ਪਰਵਾਰ ਦੇ ਸੁਖ-ਅਰਾਮ, ਐਸ਼-ਓ-ਇਸ਼ਰਤ ਨੂੰ ਲੋਕਾਂ ਦੀ ਲੁੱਟ ਕਰ ਕੇ ਧਨ ਲਿਆਉਣ ਦੀ ਬਿਰਤੀ ਤੋਂ ਵੀ ਸੰਕੋਚ ਕਰਨ ਲਈ ਪ੍ਰੇਰਦੇ ਹਨ। ਗੁਰਵਾਕ ਹੈ:

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥*
*ਸੁਤ ਦਾਰਾ ਪਹਿ ਆਨਿ ਲੁਟਾਵੈ ॥* *(ਪੰਨਾ ੬੫੬)*

ਗੁਰਮਤਿ ਫ਼ਲਸਫ਼ਾ ਤਾਂ ਦਾਨਵ ਨੂੰ ਸੁਧਾਰ ਕੇ ਮਾਨਵ ਬਣਾਉਣ ਵਾਲਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ "ਆਸਾ ਕੀ ਵਾਰ" ਵਿਚ ਇਉਂ ਆਪਣੇ ਸਤਿਗੁਰੂ ਤੋਂ ਬਲਿਹਾਰ ਜਾਂਦੇ ਹਨ। ਗੁਰਵਾਕ ਹੈ:

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥* *(ਪੰਨਾ ੪੬੨)*

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥*
*ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥* *(ਪੰਨਾ ੬੨੪)*

ਭਗਤ ਕਬੀਰ ਜੀ ਰੱਬ ਰੂਪੀ ਮਾਤਾ-ਪਿਤਾ ਦੇ ਆਪਣੇ ਬੱਚਿਆਂ ਪ੍ਰਤੀ ਪਿਆਰ, ਸਨੇਹ ਅਤੇ ਖੁੱਲ੍ਹਦਿਲੀ ਅਤੇ ਮਾਪਿਆਂ ਵੱਲੋਂ ਆਪਣੇ ਬੱਚਿਆਂ ਦੇ ਘੋਰ ਅਪਰਾਧਾਂ ਨੂੰ ਮੁਆਫ ਕਰ ਦੇਣ ਦਾ ਜਿਗਰਾ ਆਦਿ ਬਾਰੇ ਬਹੁਤ ਹੀ ਭਾਵਪੂਰਿਤ ਤਰੀਕੇ ਨਾਲ ਸਮਝਾਉਂਦੇ ਹਨ। ਸਵਾਲ ਪੈਦਾ ਹੁੰਦਾ ਹੈ ਕਿ ਜਦੋਂ ਮਾਤਾ-ਪਿਤਾ ਆਪਣੇ ਬੱਚਿਆਂ ਲਈ ਦਰਿਆ-ਦਿਲ ਹੁੰਦੇ ਹਨ ਤਾਂ ਫਿਰ ਬੱਚਿਆਂ ਅੰਦਰ ਉਨ੍ਹਾਂ ਪ੍ਰਤੀ ਬੇਰੁਖੀ ਅਤੇ ਤੰਗਦਿਲੀ ਕਿਉਂ ਪੈਦਾ ਹੁੰਦੀ ਹੈ? ਜਦੋਂ ਕਿ ਸਚਾਈ ਇਹ ਵੀ ਹੈ ਕਿ ਸਮਾਂ ਆਉਣ 'ਤੇ ਬੁਢਾਪਾ ਉਨ੍ਹਾਂ ਉੱਤੇ ਵੀ ਆਉਣਾ ਹੈ ਅਤੇ ਉਹ ਉਸ ਸਮੇਂ ਬੁਢਾਪੇ ਦੇ ਇਕਲਾਪੇ ਵਿਚ ਆਪਣੇ ਬੱਚਿਆਂ ਤੋਂ ਕੀ ਆਸ ਰੱਖਦੇ ਹਨ? ਬਸ! ਇਹੋ ਹੀ ਨੁਕਤਾ ਹਰ ਨੌਜਵਾਨ ਬੱਚੇ ਲਈ ਸਮਝਣ ਦੀ ਲੋੜ ਹੈ। ਭਗਤ ਕਬੀਰ ਜੀ ਫੁਰਮਾਉਂਦੇ ਹਨ:

*ਸੁਤੁ ਅਪਰਾਧ ਕਰਤ ਹੈ ਜੇਤੇ॥*
*ਜਨਨੀ ਚੀਤਿ ਨ ਰਾਖਸਿ ਤੇਤੇ॥*
*ਰਾਮਈਆ ਹਉ ਬਾਰਿਕੁ ਤੇਰਾ॥*
*ਕਾਹੇ ਨ ਖੰਡਸਿ ਅਵਗਨੁ ਮੇਰਾ॥ ਰਹਾਉ॥*

*ਜੇ ਅਤਿ ਕ੍ਰੋਪ ਕਰੇ ਕਰਿ ਧਾਇਆ॥*
*ਤਾ ਭੀ ਚੀਤਿ ਨ ਰਾਖਸਿ ਮਾਇਆ॥* *(ਪੰਨਾ ੪੭੮)*

ਭਗਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਜੇਕਰ ਮਾਪੇ ਆਪਣੇ ਪੁੱਤਰ-ਮੋਹ ਵਿਚ ਆ ਕੇ ਉਸ ਨੂੰ ਆਪਣੇ ਧਰਮ-ਦੀਨ ਅਤੇ ਸਿਧਾਂਤ ਤੋਂ ਡੋਲਣ ਲਈ ਮਜਬੂਰ ਕਰਦੇ ਹਨ ਭਾਵ ਗਲਤ ਰਸਤੇ ਪਾਉਂਦੇ ਹਨ ਤਾਂ ਬੱਚੇ ਆਪਣੀ ਸਚਾਈ ਅਤੇ ਸਿੱਦਕ ਉੱਤੇ ਕਾਇਮ ਰਹਿੰਦਿਆਂ ਜ਼ਰੂਰ ਆਪਣੇ ਮਾਪਿਆਂ ਤੋਂ ਬਾਗੀ ਹੋ ਸਕਦੇ ਹਨ। ਜਦੋਂ ਬਾਦਸ਼ਾਹ ਮੁਹੰਮਦ ਤੁਗਲਕ ਨੇ ਭਗਤ ਨਾਮਦੇਵ ਜੀ ਨੂੰ "ਜਾਂ ਧਰਮ ਤਬਦੀਲ ਕਰੋ ਜਾਂ ਮੌਤ ਕਬੂਲ" ਦਾ ਹੁਕਮ ਚਾੜ੍ਹਿਆ ਤਾਂ ਭਗਤ ਜੀ ਦੀ ਮਾਤਾ ਨੇ ਪੁੱਤਰ ਮੋਹ ਵਿਚ ਆ ਕੇ ਉਸ ਨੂੰ ਧਰਮ ਤਿਆਗਣ ਦੀ ਸਲਾਹ ਦਿੱਤੀ ਤਾਂ ਭਗਤ ਨਾਮਦੇਵ ਜੀ ਨੇ ਸਾਫ ਜਵਾਬ ਦੇ ਦਿੱਤਾ। ਉਨ੍ਹਾਂ ਦੇ ਸਾਹਮਣੇ ਸਾਰਿਆਂ ਜੀਵਾਂ, ਖੰਡ-ਬ੍ਰਹਿਮੰਡਾਂ ਦਾ ਸਿਰਜਨਹਾਰ ਅਕਾਲ ਪੁਰਖ ਹੀ ਸਭ ਦਾ ਸਾਂਝਾ ਬਾਪ ਅਤੇ ਮਾਤਾ ਸੀ ਫਿਰ ਉਹ ਅਜਿਹੀ ਅਵੱਗਿਆ ਅਤੇ ਪਾਪ ਕਿਉਂ ਕਰੇ? ਜਿਸ ਤਰ੍ਹਾਂ ਗੁਰੂ ਸਾਹਿਬ ਅਕਾਲ ਪੁਰਖ ਦਾ ਗੁਣ ਗਾਇਣ ਕਰਦਿਆਂ ਫੁਰਮਾਉਂਦੇ ਹਨ:

*-ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥*
*ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥* *(ਪੰਨਾ ੨੬੨)*
*-ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥ ਨਉ ਨਿਧਿ ਤੇਰੈ ਅਖੁਟ ਭੰਡਾਰਾ॥*
*ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ॥* *(ਪੰਨਾ ੯੭)*
*-ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ॥*
*ਤੂ ਮੇਰਾ ਠਾਕੁਰੁ ਹਉ ਦਾਸੁ ਤੇਰਾ॥ ਤੁਝ ਬਿਨੁ ਅਵਰੁ ਨਹੀ ਕੋ ਮੇਰਾ॥*
*(ਪੰਨਾ ੧੧੪੪)*

ਭਗਤ ਨਾਮਦੇਵ ਜੀ ਦੀ ਮਾਤਾ ਪੁੱਤਰ ਪਿਆਰ ਵਿਚ ਆ ਕੇ ਜਦੋਂ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਲਈ ਪ੍ਰੇਰਦੀ ਹੈ ਤਾਂ ਉਸ ਵਾਰਤਲਾਪ ਨੂੰ ਭਗਤ ਜੀ ਨੇ ਆਪਣੀ ਬਾਣੀ ਵਿਚ ਇਉਂ ਅੰਕਿਤ ਕੀਤਾ ਹੈ:

*ਰੁਦਨੁ ਕਰੈ ਨਾਮੇ ਕੀ ਮਾਇ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ॥*
*ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥ ਪਿੰਡੁ ਪੜੈ ਤਉ ਹਰਿ ਗੁਨ ਗਾਇ॥*
*(ਪੰਨਾ ੧੧੬੫)*

ਅਸਲ ਵਿਚ ਮਾਤਾ-ਪਿਤਾ ਦਾ ਖਾਸ ਕਰਕੇ ਮਾਤਾ ਦਾ ਬੱਚੇ ਪ੍ਰਤੀ ਅਥਾਹ ਮੋਹ-ਪਿਆਰ ਹੋਣਾ ਕੁਦਰਤੀ ਬਾਤ ਹੀ ਹੈ। ਜਦੋਂ ਭਗਤ ਕਬੀਰ ਜੀ ਨੇ ਬਚਪਨ ਵਿਚ ਹੀ ਤਾਣਾ-ਤਣਨ ਅਤੇ ਕੱਪੜਾ ਬੁਣਨ ਵਿਚ ਬਹੁਤਾ ਧਿਆਨ ਨਾ ਦਿੱਤਾ ਅਤੇ ਰਾਮ ਨਾਮ ਦੀ ਲਿਵ ਵਿਚ ਹੀ ਲੀਨ ਹੋਣ ਲੱਗ ਪਏ ਤਾਂ ਉਨ੍ਹਾਂ ਦੀ ਮਾਤਾ ਨੂੰ ਚਿੰਤਾ ਹੋਈ ਕਿ ਜੇਕਰ ਕਿਰਤ-ਕਮਾਈ ਨਹੀਂ ਕਰੇਗਾ ਤਾਂ ਇਹ ਕੀ ਖਾਵੇਗਾ, ਜ਼ਿੰਦਾ ਕਿਵੇਂ ਰਹਿ ਸਕੇਗਾ? ਭਗਤ ਕਬੀਰ ਜੀ ਨੇ ਆਪਣੇ ਇਕ ਸ਼ਬਦ ਰਾਹੀਂ ਮਾਤਾ ਦੇ ਪਿਆਰ ਅਤੇ

ਨਾਮ ਭਗਤੀ ਦੇ ਰਹੱਸ ਨੂੰ ਇਉਂ ਪ੍ਰਗਟ ਕੀਤਾ ਹੈ:

*ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ॥*
*ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ॥ ਹਰਿ ਕਾ ਨਾਮੁ ਲਿਖਿ ਲੀਓ ਸਰੀਰ॥ਰਹਾਉ॥*
*ਜਬ ਲਗੁ ਤਾਗਾ ਬਾਹਉ ਬੇਹੀ॥ ਤਬ ਲਗੁ ਬਿਸਰੈ ਰਾਮੁ ਸਨੇਹੀ॥*
*ਓਛੀ ਮਤਿ ਮੇਰੀ ਜਾਤਿ ਜੁਲਾਹਾ॥ ਹਰਿ ਕਾ ਨਾਮੁ ਲਹਿਓ ਮੈ ਲਾਹਾ॥*
*ਕਹਤ ਕਬੀਰ ਸੁਨਹੁ ਮੇਰੀ ਮਾਈ॥ ਹਮਰਾ ਇਨ ਕਾ ਦਾਤਾ ਏਕੁ ਰਘੁਰਾਈ॥*
*(ਪੰਨਾ ੫੨੪)*

ਜਦੋਂ ਅਜੋਕੇ ਸਮਾਜ ਵੱਲ ਝਾਤੀ ਮਾਰਦੇ ਹਾਂ ਅਤੇ ਸਮਾਜ ਅੰਦਰ ਸਤਿਕਾਰ ਅਤੇ ਆਦਰ ਦੇ ਪਾਤਰ ਜਨਨਹਾਰ ਮਾਤਾ-ਪਿਤਾ ਨੂੰ ਬੇਲੋੜਾ ਬੋਝ ਸਮਝ ਕੇ ਬਿਰਧ ਆਸ਼ਰਮਾਂ ਵਿਚ ਰੁਲਣ, ਰੋਣ ਅਤੇ ਝੂਰਨ ਲਈ ਅਤੇ ਹਰ ਪਲ ਆਪਣੀ ਮੌਤ ਨੂੰ ਉਡੀਕਣ ਲਈ ਟੁੱਟੀ ਹੋਈ ਕਿਸੇ ਵਸਤੂ ਵਾਂਗ ਸੁੱਟਿਆ ਜਾ ਰਿਹਾ ਹੈ। ਅੱਜ ਲੋੜ ਹੈ ਇਸ ਵਰਤਾਰੇ ਨੂੰ ਸਮਝਣ ਦੀ ਅਤੇ ਠੱਲ੍ਹ ਪਾਉਣ ਦੀ। ਹਰ ਪੁੱਤਰ-ਧੀ-ਨੂੰਹ ਤਥਾ ਬੱਚਿਆਂ ਤੋਂ ਇਹ ਆਸ ਰੱਖੀ ਜਾਂਦੀ ਹੈ, ਜੋ ਉਨ੍ਹਾਂ ਦੀ ਨੈਤਿਕ ਜ਼ਿੰਮੇਵਾਰੀ ਵੀ ਹੈ, ਕਿ ਉਹ ਮਾਤਾ-ਪਿਤਾ ਦੇ ਆਗਿਆਕਾਰੀ ਹੋਣ ਤਾਂ ਜੋ ਉਹ ਆਪਣੇ ਬਜ਼ੁਰਗਾਂ ਦੀ ਅਸੀਸ ਅਤੇ ਅਸ਼ੀਰਵਾਦ ਦੇ ਹਮੇਸ਼ਾਂ ਹੀ ਹੱਕਦਾਰ ਅਤੇ ਪਾਤਰ ਹੋਣ। ਗੁਰ ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਪੁੱਤਰ ਰਾਮਰਾਇ ਨੇ ਸਤਿਗੁਰਾਂ ਦੀ ਆਗਿਆ ਦਾ ਪਾਲਣ ਨਹੀਂ ਕੀਤਾ ਸੀ ਅਤੇ ਉਸ ਨੇ ਬਾਦਸ਼ਾਹ ਦੇ ਰੋਹਬ ਅਤੇ ਤਾਨਾਸ਼ਾਹੀ ਰਵੱਈਏ ਤੋਂ ਡਰਦਿਆਂ ਗੁਰਬਾਣੀ ਦੀ ਤੁੱਕ "ਮਿਟੀ ਮੁਸਲਮਾਨ ਕੀ" ਦੀ ਥਾਂ "ਮਿਟੀ ਬੇਈਮਾਨ ਕੀ" ਪੜ੍ਹ ਦਿੱਤੀ ਸੀ ਜਿਸ ਦੇ ਨਤੀਜੇ ਵਜੋਂ ਗੁਰੂ ਸਾਹਿਬ ਨੇ ਉਸ ਨੂੰ ਮੱਥੇ ਲੱਗਣੋਂ ਵਰਜ ਦਿੱਤਾ ਸੀ ਅਤੇ ਸਿੱਖ ਸਰਧਾਲੂਆਂ ਨੂੰ ਉਸ ਨੂੰ ਮੂੰਹ ਮੱਥੇ ਲਾਉਣ ਤੋਂ ਵਰਜ਼ ਦਿੱਤਾ ਸੀ। ਨਤੀਜੇ ਵਜੋਂ ਉਹ ਮਾਪਿਆਂ ਦੀ ਅਸੀਸ ਤੋਂ ਵਾਂਝਾ ਹੋਣ ਕਰਕੇ ਸਾਰੀ ਉਮਰ ਭਟਕਦਾ ਫਿਰਦਾ ਰਿਹਾ ਅਤੇ ਅੰਤ ਉਸ ਦੇ ਹੀ ਚੇਲਿਆਂ ਨੇ ਉਸ ਨੂੰ ਅੱਗ ਲਾ ਕੇ ਮਾਰ ਦਿੱਤਾ ਸੀ। ਮਾਤਾ-ਪਿਤਾ ਦੀ ਆਗਿਆ ਦਾ ਪਾਲਣ ਨਾ ਕਰਨ ਕਾਰਨ ਅਤੇ ਮਾਪਿਆਂ ਨੂੰ ਅਪਮਾਨਿਤ ਕਰਨ ਕਾਰਨ ਹੀ ਪ੍ਰਿਥੀ ਚੰਦ ਸਾਰੀ ਉਮਰ ਭਟਕਦਾ ਫਿਰਦਾ ਰਿਹਾ ਅਤੇ ਗੁਰਤਾਗੱਦੀ ਮਾਪਿਆਂ ਦੇ ਆਗਿਆਕਾਰ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਪ੍ਰਾਪਤ ਹੋਈ। ਇਸ ਸਾਰੀ ਕਹਾਣੀ ਤੋਂ ਸਾਡੀ ਨੌਜਵਾਨ ਪੀੜ੍ਹੀ ਨੂੰ ਸਬਕ ਲੈਣ ਦੀ ਲੋੜ ਹੈ ਕਿ ਮਾਪਿਆਂ-ਬਜ਼ੁਰਗਾਂ ਦੇ ਅਸ਼ੀਰਵਾਦ ਤੋਂ ਸੱਖਣਾ ਮਨੁੱਖ ਪ੍ਰਿਥੀ ਚੰਦ ਅਤੇ ਰਾਮਰਾਇ ਵਾਂਗ ਸਾਰੀ ਉਮਰ ਭਟਕਦਾ ਹੀ ਹੈ ਅਤੇ ਅਸ਼ਾਂਤ ਹੀ ਰਹਿੰਦਾ ਹੈ।

ਸਾਡੇ ਦੇਸ਼ ਵਿਚ ਹੋਰਨਾਂ ਅਨੇਕਾਂ ਵਿਖਾਵੇ ਤੇ ਅਡੰਬਰਾਂ ਵਾਂਗ ਹਰ ਸਾਲ (ELDER'S DAY) ਅਤੇ (MOTHER'S DAY) ਭਾਵ "ਬਜ਼ੁਰਗ ਦਿਵਸ", "ਮਾਂ ਦਿਵਸ" "ਯੁਵਾ ਦਿਵਸ, "ਨਾਰੀ ਦਿਵਸ" ਅਤੇ "ਅਧਿਆਪਕ ਦਿਵਸ" ਵਜੋਂ

ਮਨਾਏ ਜਾਂਦੇ ਹਨ। ਇਹ ਪ੍ਰੋਗਰਾਮ ਫੋਕੇ, ਵਿਖਾਵੇ ਵਾਲੇ ਅਡੰਬਰ ਤੋਂ ਵੱਧ ਹੋਰ ਕੁਝ ਵੀ ਨਹੀਂ ਹੁੰਦੇ ਕਿਉਂਕਿ ਇਨ੍ਹਾਂ ਰਿਸ਼ਤਿਆਂ ਦੀ ਮਹੱਤਤਾ ਸਮਝਾਉਣ ਲਈ ਤਾਂ ਇਕ ਲਹਿਰ ਖੜੀ ਕਰਨ ਦੀ ਲੋੜ ਹੈ। ਆਮ ਤੌਰ ਉੱਤੇ ਵੇਖਿਆ ਜਾਂਦਾ ਹੈ ਕਿ ਜਿਨ੍ਹਾਂ ਲੋਕਾਂ ਵੱਲੋਂ ਆਪਣੀ ਮਾਂ ਤਥਾ ਆਪਣੇ ਬਜ਼ੁਰਗਾਂ ਨੂੰ ਬੇਇੱਜ਼ਤ ਕਰ ਕੇ ਘਰੋਂ ਕੱਢਿਆ ਹੁੰਦਾ ਹੈ ਉਹੋ ਲੋਕ ਹੀ ਇਹ ਡਰਾਮਾ ਕਰਨ ਵਾਲੇ ਚੌਧਰੀ ਹੁੰਦੇ ਹਨ। ਅਜਿਹੇ ਡਰਾਮਿਆਂ ਅਤੇ ਡਰਾਮੇਬਾਜ਼ਾਂ ਦਾ ਸਮਾਜ ਉੱਤੇ ਕੋਈ ਅਸਰ ਨਹੀਂ ਹੁੰਦਾ ਸਗੋਂ ਇਹ ਵਿਖਾਵੇ ਵਾਲੇ ਸਮਾਗਮ ਤਾਂ ਉਨ੍ਹਾਂ ਰੁਲ ਰਹੇ ਬਜ਼ੁਰਗਾਂ ਨਾਲ ਇਕ ਘਿਨਾਉਣਾ ਮਜ਼ਾਕ ਹੀ ਹੋ ਨਿਬੜਦੇ ਹਨ। ਗੁਰਬਾਣੀ ਅਜਿਹੇ ਲੋਕਾਂ ਬਾਰੇ ਇਉਂ ਸਪੱਸ਼ਟ ਕਰਦੀ ਹੈ:

*ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥*
*ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥* *(ਪੰਨਾ ੧੩੯)*

ਬਾਹਰੋਂ ਅਜਿਹੇ ਲੋਕ ਮੂੰਹ ਦੇ ਮਿੱਠੇ, ਚਿਹਰੇ ਸੁੰਦਰ, ਗੁਣੀ-ਗਿਆਨੀ ਲੱਗਦੇ ਹਨ ਆਪਣੇ ਆਪ ਨੂੰ ਉੱਚੀ ਕੁਲ ਵਾਲੇ ਦੱਸਦੇ ਹਨ ਪਰੰਤੂ ਉਨ੍ਹਾਂ ਦੇ ਅੰਦਰ ਪਰਮਾਤਮਾ ਦਾ ਭਾਉ ਅਤੇ ਭਉ ਅਤੇ ਮਾਪਿਆਂ ਪ੍ਰਤੀ ਸੱਚਾ-ਸਨੇਹ ਨੇਕੀ ਅਤੇ ਪਰਉਪਕਾਰ ਦੀ ਭਾਵਨਾ ਨਹੀਂ ਹੁੰਦੀ ਅਤੇ ਅਜਿਹੇ ਸੰਗਦਿਲ ਲੋਕ ਤਾਂ ਮੁਰਦਿਆਂ ਸਮਾਨ ਹੀ ਹੁੰਦੇ ਹਨ। ਅਜਿਹੇ ਲੋਕਾਂ ਬਾਰੇ ਗੁਰਬਾਣੀ ਇਉਂ ਸਪੱਸ਼ਟ ਕਰਦੀ ਹੈ:

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥* *(ਪੰਨਾ ੨੫੩)*

ਪਹਿਲੋਂ-ਪਹਿਲ ਸ਼ਹਿਰਾਂ ਵਿਚ ਯਤੀਮਖਾਨੇ ਹੁੰਦੇ ਸਨ ਜਿੱਥੇ ਅਨਾਥ ਬੱਚਿਆਂ ਦਾ ਪਾਲਣ-ਪੋਸ਼ਣ, ਸਿੱਖਿਆ ਅਤੇ ਸਿਹਤ ਦਾ ਪ੍ਰਬੰਧ ਕੀਤਾ ਜਾਂਦਾ ਸੀ। ਇਨ੍ਹਾਂ ਯਤੀਮਖਾਨਿਆਂ ਵਿਚ ਪਲੇ ਅਤੇ ਵੱਡੇ ਹੋਏ ਬੱਚਿਆਂ ਨੇ ਸਮਾਂ ਆਉਣ ਉੱਤੇ ਬਹੁਤ ਵੱਡੀਆਂ ਮੱਲਾਂ ਵੀ ਮਾਰੀਆਂ। ਸ਼ਹੀਦ ਊਧਮ ਸਿੰਘ ਦੀ ਮਿਸਾਲ ਸਾਰੇ ਸੰਸਾਰ ਦੇ ਸਾਹਮਣੇ ਹੈ।

ਪਰੰਤੂ ਹੁਣ ਯਤੀਮਖਾਨੇ ਤਾਂ ਘੱਟ ਹੀ ਨਜ਼ਰ ਆ ਰਹੇ ਹਨ ਸਗੋਂ ਅਣਗਿਣਤ "ਬਿਰਧ ਆਸ਼ਰਮ" ਹੋਂਦ ਵਿਚ ਆ ਰਹੇ ਹਨ। ਜਿੱਥੇ ਦੇਸ਼ ਦਾ ਵਡਮੁੱਲਾ ਵਿਰਸਾ, ਸਾਡੇ ਸਤਿਕਾਰ ਦੇ ਪਾਤਰ, ਬਜ਼ੁਰਗ ਰੁਲ ਰਹੇ ਹਨ। ਇਹ ਵਰਤਾਰਾ ਅਤਿ ਦੁਖਦਾਇਕ ਹੈ। ਪਦਾਰਥਵਾਦੀ, ਨਿੱਜਪ੍ਰਸਤੀ, ਮਤਲਬਪ੍ਰਸਤੀ ਅਤੇ ਅਤਿ ਦੀ ਖੁਦਗਰਜ਼ੀ ਵਾਲੀ ਸੋਚ ਅਤੇ ਸਮਾਜਿਕ ਕਦਰਾਂ-ਕੀਮਤਾਂ ਤੋਂ ਕੋਰੇ ਹੋ ਜਾਣਾ ਅਤੇ ਆਪਣੇ ਵਿਰਸੇ ਤੇ ਸੱਭਿਆਚਾਰ ਨੂੰ ਤਿਲਾਂਜਲੀ ਦੇ ਦੇਣਾ, ਸਮਾਜਿਕ ਸ਼ਰਮ ਅਤੇ ਨਿਆਂ ਤੋਂ ਸੱਖਣਾ ਹੋ ਜਾਣਾ ਅਤੇ ਇਸ ਦੇ ਨਾਲ ਵੀ ਬਿਜਲਈ ਮੀਡੀਏ ਉੱਤੇ ਜੋ ਕੁਝ ਨੌਜਵਾਨ ਪੀੜ੍ਹੀ ਅੱਗੇ ਪਰੋਸਿਆ ਜਾ ਰਿਹਾ ਹੈ, ਨਸ਼ੇ ਅਤੇ ਬੇਰੁਜ਼ਗਾਰੀ ਆਦਿ ਅਨੇਕਾਂ ਹੀ ਕਾਰਨ ਇਸ ਵਰਤਾਰੇ ਲਈ ਜ਼ਿੰਮੇਵਾਰ ਹਨ। ਬੇਰੁਜ਼ਗਾਰੀ ਦੇ ਕੋਹੜ ਤੋਂ ਬਚਣ ਲਈ ਕਿਰਤ ਕਰਨ, ਹੱਥੀਂ ਕਾਰ ਕਮਾਉਣ, ਵੰਡ ਛਕਣ (ਪਰਉਪਕਾਰ ਕਰਨ) ਨਾਮ

ਜਪਣ (ਅਕਾਲ ਪੁਰਖ ਦੇ ਹਮੇਸ਼ਾਂ ਹੀ ਭਾਉ ਤੇ ਭਉ ਵਿਚ ਰਹਿਣਾ) ਲਈ ਵੀ ਪ੍ਰੇਰਦੀ ਹੈ ਤਾਂ ਜੋ ਜੀਵਨ ਸੁਖਦਾਈ ਹੋਵੇ ਜਿਸ ਵਿਚ ਕੇਵਲ ਆਪਣੇ ਮਾਪੇ-ਬਜ਼ੁਰਗ ਹੀ ਨਹੀਂ ਸਗੋਂ ਸਭ ਨਾਲ ਪ੍ਰੇਮ ਪਿਆਰ, "ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥" ਦੀ ਭਾਵਨਾ ਪ੍ਰਬਲ ਹੋਵੇ। ਗੁਰਵਾਕ ਹੈ:

*-ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥* *(ਪੰਨਾ ੧੩੮੪)*
*-ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥* *(ਪੰਨਾ ੫੫੪)*

ਸਮਾਜ ਵਿਚ ਜਿੱਥੇ ਪੁੱਤਰ ਮੋਹ ਅਤੇ ਪੁੱਤਰ ਦੀ ਖਾਹਿਸ਼ ਭਾਰੂ ਹੈ ਅਤੇ ਭਰੂਣ ਹੱਤਿਆਵਾਂ ਦਾ ਬੋਲਬਾਲਾ ਹੈ ਅਤੇ ਦਾਜ-ਦਹੇਜ ਜਾਂ ਪੁੱਤਰ ਪੈਦਾ ਨਾ ਕਰ ਸਕਣ ਕਾਰਨ ਜਾਂ ਹੋਰ ਅਨੇਕਾਂ ਕਾਰਨਾਂ ਕਰਕੇ ਨੂੰਹਾਂ ਨੂੰ ਸਾੜਨ, ਮਾਰਨ ਜਾਂ ਤਲਾਕ ਦੇਣ ਦਾ ਘਿਨਾਉਣਾ ਸਿਲਸਿਲਾ ਜਾਰੀ ਹੈ ਉੱਥੇ ਘਰ ਵਿਚ ਸਮਾਂ ਆਉਣ ਉੱਤੇ ਨੂੰਹ ਦੇ ਘਰ-ਪਰਵਾਰ ਵਿਚ ਭਾਰੂ ਹੋ ਜਾਣ ਉੱਤੇ ਨੂੰਹ-ਪੁੱਤਰ ਵੱਲੋਂ ਆਪਣੇ ਨੈਤਿਕ ਫਰਜ਼ਾਂ ਦੀ ਕੁਤਾਹੀ ਕਰਦਿਆਂ ਬਜ਼ੁਰਗਾਂ ਨੂੰ ਅਪਮਾਨਿਤ ਹੀ ਨਹੀਂ ਕੀਤਾ ਜਾਂਦਾ ਸਗੋਂ ਉਨ੍ਹਾਂ ਨੂੰ ਤੰਗ-ਪ੍ਰੇਸ਼ਾਨ ਕਰ ਕੇ ਘਰੋਂ ਹੀ ਕੱਢ ਦਿੱਤਾ ਜਾਂਦਾ ਹੈ। ਉਸ ਹਾਲਤ ਵਿਚ ਉਹ ਜਾਂ ਤਾਂ ਆਤਮ-ਹੱਤਿਆ ਕਰਦੇ ਹਨ ਜਾਂ ਫਿਰ ਬਿਰਧ-ਆਸ਼ਰਮਾਂ ਦਾ ਸਹਾਰਾ ਲੈਂਦੇ ਹਨ। ਭਾਈ ਗੁਰਦਾਸ ਜੀ ਸਮਾਜ ਦੀ ਇਸ ਤ੍ਰਾਸਦੀ ਉਤੋਂ ਇਉਂ ਪਰਦਾ ਚੁੱਕਦੇ ਹਨ:

*ਕਾਮਣਿ ਕਾਮਣਿਆਰੀਐ ਕੀਤੋ ਕਾਮਣੁ ਕੰਤ ਪਿਆਰੇ।*
*ਜੰਮੇ ਸਾਈਂ ਵਿਸਾਰਿਆ ਵੀਵਾਹਿਆਂ ਮਾਂ ਪਿਉ ਵਿਸਾਰੇ।*
*ਸੁਖਾਂ ਸੁਖਿ ਵਿਵਾਹਿਆ ਸਉਣੁ ਸੰਜੋਗੁ ਵਿਚਾਰਿ ਵਿਚਾਰੇ।*
*ਪੁਤ ਨੂਹੈਂ ਦਾ ਮੇਲੁ ਵੇਖਿ ਅੰਗ ਨ ਮਾਵਨਿ ਮਾਂ ਪਿਉ ਵਾਰੇ।*
*ਨੂੰਹੁ ਨਿਤ ਮੰਤ ਕੁਮੰਤ ਦੇ ਮਾਂ ਪਿਉ ਛਡਿ ਵਡੇ ਹਤਿਆਰੇ।*
*ਵਖ ਹੋਵੈ ਪੁਤੁ ਰੰਨਿ ਲੈ ਮਾਂ ਪਿਉ ਦੇ ਉਪਕਾਰੁ ਵਿਸਾਰੇ।*
*ਲੋਕਾਚਾਰਿ ਹੁਇ ਵਡੇ ਕੁਚਾਰੇ।* *(ਵਾਰ ੩੭:੧੨)*

ਭਾਈ ਗੁਰਦਾਸ ਜੀ ਨੇ ਇਸ ਸਮਾਜਿਕ ਦੁਖਾਂਤ ਅਤੇ ਅਨੈਤਿਕ ਵਰਤਾਰੇ ਨੂੰ ਬਹੁਤ ਮਹਿਸੂਸ ਕੀਤਾ ਜਾਪਦਾ ਹੈ ਜਿਸ ਤ੍ਰਾਸਦੀ ਤੋਂ ਉਹ ਪਰਦਾ ਚੁੱਕ ਕੇ ਨੌਜਵਾਨ ਪੀੜ੍ਹੀ ਦੇ ਧੁਰ ਅੰਦਰ ਤੀਕ ਹਲੂਣਾ ਦੇ ਕੇ ਉਨ੍ਹਾਂ ਨੂੰ ਉਨ੍ਹਾਂ ਦੇ ਦੈਵੀ ਫਰਜ਼ ਪ੍ਰਤੀ ਸੁਚੇਤ ਕਰਦੇ ਹਨ। ਭਾਈ ਗੁਰਦਾਸ ਜੀ ਆਪਣੀ ੩੭ਵੀਂ ਪਉੜੀ ਦੀ ੧੧ਵੀਂ ਵਾਰ ਵਿਚ ਬਿਆਨ ਕਰਦੇ ਹਨ ਕਿ ਮਾਤਾ-ਪਿਤਾ ਕਿਸ ਤਰ੍ਹਾਂ ਆਪਣੇ ਬੱਚਿਆਂ ਨੂੰ ਵੱਡੇ ਹੁੰਦਿਆਂ ਵੇਖ ਕੇ ਉਨ੍ਹਾਂ ਦੀ ਬੜੇ ਚਾਵਾਂ-ਮਲਾਰਾਂ ਨਾਲ ਵਿਆਹ-ਸ਼ਾਦੀ ਕਰ ਕੇ ਅਤੇ ਘਰ ਵਿਚ ਪੁੱਤਰ-ਨੂੰਹ ਦਾ ਆਪਸੀ ਪ੍ਰੇਮ-ਪਿਆਰ ਮਿਲਾਪ ਅਤੇ ਸਦ ਭਾਵਨਾ ਵੇਖ ਕੇ ਕਿਸ

ਤਰ੍ਹਾਂ ਫੁੱਲੇ ਨਹੀਂ ਸਮਾਉਂਦੇ ਅਤੇ ਉਨ੍ਹਾਂ ਦੇ ਉੱਜਲ ਭਵਿੱਖ, ਲੰਬੀ ਉਮਰ ਅਤੇ ਖੁਸ਼ਹਾਲੀ ਲਈ ਸੁੱਖਾਂ ਸੁੱਖਦੇ ਹਨ ਅਤੇ ਅਸੀਸਾਂ ਦਿੰਦੇ ਹਨ ਪਰੰਤੂ ਉਹੋ ਹੀ ਪੁੱਤਰ-ਨੂੰਹ ਨਿਰਮੋਹੇ ਹੋ ਕੇ ਮਾਪਿਆਂ ਪਾਸੋਂ ਧਨ, ਦੌਲਤ, ਜ਼ਮੀਨ ਜਾਇਦਾਦ ਪ੍ਰਾਪਤ ਕਰ ਕੇ ਉਨ੍ਹਾਂ ਨਾਲ ਬਦਇਖਲਾਕੀ ਵਾਲਾ ਭੱਦਾ ਵਰਤਾਉ ਕਰਦੇ ਹਨ ਅਤੇ ਉਨ੍ਹਾਂ ਨੂੰ ਬਿਰਧ-ਆਸ਼ਰਮਾਂ ਵਿਚ ਛੱਡ ਆਉਂਦੇ ਹਨ। ਭਾਈ ਗੁਰਦਾਸ ਜੀ ਇਉਂ ਲਿਖਦੇ ਹਨ:

*ਮਾਤਾ ਪਿਤਾ ਅਨੰਦ ਵਿਚਿ ਪੁਤੈ ਦੀ ਕੁੜਮਾਈ ਹੋਈ।*
*ਰਹਸੀ ਅੰਗ ਨ ਮਾਵਈ ਗਾਵੈ ਸੋਹਿਲੜੇ ਸੁਖ ਸੋਈ।*
*ਵਿਗਸੀ ਪੁਤ ਵਿਆਹਿਐ ਘੋੜੀ ਲਾਵਾਂ ਗਾਵ ਭਲੋਈ।*
*ਸੁਖਾਂ ਸੁਖੈ ਮਾਵੜੀ ਪੁਤੁ ਨੂੰਹ ਦਾ ਮੇਲ ਅਲੋਈ।*
*ਨੁਹੁ ਨਿਤ ਕੰਤ ਕੁਮੰਤੁ ਦੇਇ ਵਿਹਰੇ ਹੋਵਹ ਸਸੁ ਵਿਗੋਈ।*
*ਲਖ ਉਪਕਾਰੁ ਵਿਸਾਰਿ ਕੈ ਪੁਤ ਕੁਪੁਤਿ ਚਕੀ ਉਠਿ ਝੋਈ।*
*ਹੋਵੈ ਸਰਵਣ ਵਿਰਲਾ ਕੋਈ।* *(ਵਾਰ ੩੭:੧੧)*

ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਸਾਰੀ ਲੋਕਾਈ ਨੂੰ ਆਪਣਾ ਖੁਸ਼ਹਾਲ ਅਧਿਆਤਮਿਕ ਅਤੇ ਸੰਸਾਰਿਕ (ਸਮਾਜਿਕ) ਜੀਵਨ ਜੀਊਣ ਲਈ ਪ੍ਰੇਰਨਾ ਦਾ ਸ੍ਰੋਤ ਅਤੇ ਉੱਚਤਮ ਜੀਵਨ ਜੁਗਤ ਹਨ। ਬਸ! ਗੁਰਮਤਿ ਗਿਆਨ 'ਤੇ ਕੰਨ ਧਰਨ ਦੀ ਲੋੜ ਹੈ। ਸਮਝਣ ਦੀ ਲੋੜ ਹੈ। ਉਸ ਨੂੰ ਆਪਣੇ ਜੀਵਨ ਵਿਚ ਢਾਲਣ ਦੀ ਲੋੜ ਹੈ। ਗੁਰਬਾਣੀ ਪਦਾਰਥਵਾਦ, ਅਮੁੱਕ ਤ੍ਰਿਸ਼ਨਾਵਾਂ ਅਤੇ ਇੱਛਾਵਾਂ ਦੀ ਝੁਲ ਰਹੀ ਹਨ੍ਹੇਰੀ ਵਿਚ ਲਿਪਤ ਹੋਏ ਸਿਖਰ ਦੁਪਹਿਰੇ ਵੀ ਘੁੱਪ ਹਨ੍ਹੇਰੇ ਵਿਚ ਵਿਚਰਨ ਵਾਲੇ ਅਤੇ ਆਪਣੇ ਮਹਾਨ ਵਿਰਸੇ ਤੇ ਸੱਭਿਆਚਾਰ ਤੋਂ ਸੱਖਣੇ ਲੋਭੀ ਤੇ ਲਾਲਚੀ ਮਨੁੱਖਾਂ ਬਾਰੇ ਇਉਂ ਅਫਸੋਸ ਪ੍ਰਗਟ ਕਰਦੀ ਹੈ:

*-ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥* *(ਪੰਨਾ ੯੫੪)*
*-ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥*
*ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥* *(ਪੰਨਾ ੯੫੪)*

ਪਰੰਤੂ ਚੰਗਿਆਈ ਅਤੇ ਸਚਾਈ ਦਾ ਬੀਜ ਕਦੀ ਵੀ ਨਾਸ਼ ਤਾਂ ਨਹੀਂ ਹੁੰਦਾ। ਜਿਨ੍ਹਾਂ ਅੰਦਰ ਸੱਚ ਹੈ, ਸਚਾਈ ਹੈ ਅਤੇ ਆਪਣੇ ਗੌਰਵਮਈ ਵਿਰਸੇ ਤੇ ਸੱਭਿਆਚਾਰ ਨਾਲ ਜੁੜੇ ਹੋਏ ਹਨ ਉਹ ਸਮਾਜ ਦਾ ਅੱਜ ਵੀ ਸਲਾਹੁਣਯੋਗ ਅੰਗ ਹਨ। ਇਹ ਲੋਕ ਪਦਾਰਥਵਾਦ, ਨਿੱਜਪ੍ਰਸਤੀ, ਮੌਕਾਪ੍ਰਸਤੀ ਅਤੇ ਮਤਲਬਪ੍ਰਸਤੀ ਦੀ ਝੁਲ ਰਹੀ ਹਨ੍ਹੇਰੀ ਦੌਰਾਨ ਅਜਿਹੇ ਜਗਮਗਾਉਂਦੇ ਚਿਰਾਗ ਹਨ ਜੋ ਅਡੋਲ ਅਤੇ ਅਹਿਲ ਰਹਿੰਦਿਆਂ ਹੋਇਆ ਆਪਣੇ ਬਜ਼ੁਰਗਾਂ ਦੇ ਸਤਿਕਾਰ, ਪਿਆਰ, ਆਗਿਆਕਾਰਤਾ ਅਤੇ ਸੇਵਾ ਵਿਚ ਲੀਨ ਹਨ। ਸਾਨੂੰ ਅਜਿਹੇ ਬੱਚਿਆਂ ਉੱਤੇ ਗੌਰਵ 'ਤੇ ਮਾਣ ਹੈ ਭਾਵੇਂ ਇਹ

"ਹੈਨਿ ਵਿਰਲੇ ਨਾਹੀ ਘਣੇ" ਹੀ ਹਨ, ਅਜਿਹੇ ਬੱਚੇ ਸਾਡੇ ਉੱਜਲ ਭਵਿੱਖ ਦੇ ਜਾਮਨ ਹਨ। ਗੁਰਬਾਣੀ ਐਸਾ ਸਪੱਸ਼ਟ ਕਰਦੀ ਹੈ ਕਿ ਜਿਸ ਪਰਵਾਰ ਵਿਚ ਐਸੇ ਆਗਿਆਕਾਰੀ-ਸੇਵਾਦਾਰ, ਹਲੀਮੀ, ਨਿਮਰਤਾ ਸੁਭਾਅ ਵਾਲੇ ਬੱਚੇ ਹੋਣਗੇ ਉਹ ਤਾਂ ਆਪਣੇ ਪਰਵਾਰ ਦਾ "ਘੋਰ ਅਪਜਸ' ਜੇਕਰ ਕੋਈ ਹੋਵੇ ਵੀ ਧੋ ਦਿੰਦੇ ਹਨ ਅਤੇ ਪਰਵਾਰ ਦਾ ਸਮਾਜ ਵਿਚ ਅੱਛਾ ਜਸ-ਮਾਣ ਪੈਦਾ ਕਰ ਦਿੰਦੇ ਹਨ ਅਤੇ ਉਨ੍ਹਾਂ ਪਰਵਾਰਾਂ ਦੀ ਸ਼ੋਭਾ ਜਗ ਵਿਚ ਵਧਦੀ ਹੈ। ਗੁਰਵਾਕ ਹੈ:

*-ਅਪਜਸੰ ਮਿਟੰਤ ਸਤ ਪੁਤ੍ਰਹ॥ ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ॥ (ਪੰਨਾ ੧੩੬੦)*

*-ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥ (ਪੰਨਾ ੩੭੦)*

ਵੱਧ ਤੋਂ ਵੱਧ ਪੈਸੇ ਕਮਾਉਣ ਦੀ ਲਾਲਸਾ ਕਾਰਨ ਸਾਰੇ ਪੰਜਾਬ ਅਤੇ ਖਾਸ ਕਰਕੇ ਦੁਆਬੇ ਤੋਂ ਅਨੇਕਾਂ ਹੀ ਨੌਜਵਾਨ ਵਿਦੇਸ਼ਾਂ ਵਿਚ ਚਲੇ ਗਏ ਹਨ। ਪੰਜਾਬ ਵਿਚ ਹੱਥੀਂ ਕਿਰਤ ਕਰਨ ਤੋਂ ਪ੍ਰਹੇਜ਼ ਕਰਦੇ ਹੋਏ ਬਾਹਰਲੇ ਮੁਲਕਾਂ ਵਿਚ ਨੀਚਲੇ ਦਰਜੇ ਦੇ ਕੰਮ ਕਰ ਕੇ ਬਹੁਤੇ ਪੈਸੇ ਕਮਾਉਣ ਵਿਚ ਲੱਗੇ ਹੋਏ ਹਨ। ਇਸ ਨਾਲ ਇਕ ਤਾਂ ਪਰਵਾਰਾਂ ਵਿਚ ਵਿਛੋੜੇ ਪਏ ਹੋਏ ਹਨ ਅਤੇ ਗ੍ਰਿਹਸਥ ਜੀਵਨ ਨੂੰ ਮਾਣਨ ਦੀ ਥਾਂ ਇਸ ਨੂੰ ਦਰਮ-ਵਰਮ ਹੀ ਕਰ ਦਿੱਤਾ ਗਿਆ ਹੈ। ਇਸ ਵਰਤਾਰੇ ਦਾ ਸਭ ਤੋਂ ਵੱਧ ਸ਼ਿਕਾਰ ਬਜ਼ੁਰਗ ਮਾਪੇ ਹੋ ਰਹੇ ਹਨ ਜੋ ਪੰਜਾਬ ਵਿਚ ਇਕਲਾਪੇ ਭਰੀ ਸੰਕਟਮਈ ਜ਼ਿੰਦਗੀ ਬਤੀਤ ਕਰ ਰਹੇ ਹਨ ਅਤੇ ਉਨ੍ਹਾਂ ਦਾ ਬੁਢਾਪਾ ਨਰਕ ਹੀ ਬਣਿਆ ਹੋਇਆ ਹੈ। ਜਿਹੜੇ ਮਾਪੇ ਆਪਣੇ ਬੱਚਿਆਂ ਨਾਲ ਵਿਦੇਸ਼ਾਂ ਵਿਚ ਜਾਂਦੇ ਵੀ ਹਨ ਉੱਥੇ ਉਨ੍ਹਾਂ ਨੂੰ ਪੰਜਾਬ ਨੇ ਇਕਲਾਪੇ ਵਾਲੀ ਜ਼ਿੰਦਗੀ ਨਾਲੋਂ ਵੀ ਮਾੜੀ ਜ਼ਿੰਦਗੀ ਬਤੀਤ ਕਰਨ ਲਈ ਮਜਬੂਰ ਹੋਣਾ ਪੈ ਰਿਹਾ ਹੈ। ਹਰ ਹਾਲਾਤ ਵਿਚ ਪੰਜਾਬ ਦਾ ਇਹ ਸਤਿਕਾਰਤ ਬੁਢਾਪਾ ਰੁਲ ਰਿਹਾ ਹੈ। ਭਗਤ ਫਰੀਦ ਜੀ ਦੀ ਉਮੰਗ "ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥" ਆਪਣੇ ਘਰ-ਪਰਵਾਰ, ਆਪਣੇ ਮੁਲਕ ਵਿਚ ਹੀ ਕਿਰਤ ਕਰ ਕੇ ਜੀਵਨ ਨੂੰ ਸੁਖਦ ਅਤੇ ਗੌਰਵਮਈ ਬਣਾਈਏ।

ਦੁਖਦਾਈ ਅਤੇ ਅਸਚਰਜ ਵਾਲੀ ਬਾਤ ਇਹ ਹੈ ਕਿ ਮਾਪਿਆਂ ਨੇ ਜਿਸ ਘਰ ਨੂੰ ਆਪਣੀ ਜਵਾਨੀ ਵਿਚ ਬਣਾਇਆ, ਸੰਵਾਰਿਆ ਅਤੇ ਸ਼ਿੰਗਾਰਿਆ ਹੁੰਦਾ ਹੈ ਜਦੋਂ ਉਸੇ ਘਰ ਅੰਦਰ ਉਨ੍ਹਾਂ ਦੇ ਹੀ ਜਨਮੇ, ਪਾਲੇ-ਪਲੋਸੇ ਅਤੇ ਚੰਗੀਆਂ ਥਾਂਵਾਂ ਉੱਤੇ ਸਥਾਪਿਤ ਕੀਤੇ ਬੱਚੇ ਉਨ੍ਹਾਂ ਵੱਲ ਬੇਰੁਖੀ ਕਰਦੇ ਹਨ, ਉਨ੍ਹਾਂ ਨੂੰ ਇਕ ਵਾਧੂ ਦਾ ਬੋਝ ਸਮਝ ਕੇ ਅਣਗੌਲਿਆ ਹੀ ਨਹੀਂ ਕਰਦੇ ਸਗੋਂ ਬੇਇੱਜ਼ਤ ਵੀ ਕਰਦੇ ਹਨ। ਗੁਰੂ ਸਾਹਿਬ ਤਾਂ ਮਨੁੱਖ ਨੂੰ ਅਗਾਉਂ ਹੀ ਸੁਚੇਤ ਕਰਦੇ ਹਨ। ਫੁਰਮਾਨ ਹੈ:

*-ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ॥ (ਪੰਨਾ ੧੦੧੭)*

*-ਪੁਤ੍ਰੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ ਲਾਹਿਓਨੁ ਸਭਨਾ ਕਾ ਅਭਿਮਾਨੁ॥ (ਪੰਨਾ ੮੫੩)*

*-ਇਹੁ ਕੁਟੰਬੁ ਸਭੁ ਜੀਅ ਕੇ ਬੰਧਨ ਭਾਈ ਭਰਮਿ ਭੁਲਾ ਸੈਂਸਾਰਾ॥ (ਪੰਨਾ ੬੦੨)*

ਗੁਰੂ ਸਾਹਿਬ ਉੱਤਮ ਜੀਵਨ ਜੁਗਤ ਇਉਂ ਸਮਝਾਉਂਦੇ ਹਨ:

*ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥(ਪੰਨਾ ੧੦੭੦)*

ਜਿੱਥੋਂ ਤਕ ਪਰਵਾਰਿਕ ਜੀਵਨ ਦੇ ਦੁਖਾਂਤ ਦਾ ਸਬੰਧ ਹੈ ਉਸ ਤੋਂ ਬਚਣ ਲਈ ਹਰ ਮਨੁੱਖ ਨੂੰ ਸਮਝਣ, ਸੋਚਣ ਅਤੇ ਵਿਹਾਰਕ ਹੋਣ ਦੀ ਲੋੜ ਹੈ। ਮਾਤਾ-ਪਿਤਾ ਨੂੰ ਵੀ ਮੁੱਢੋਂ ਹੀ ਆਪਣੀ ਔਲਾਦ ਨੂੰ ਚੰਗੇ ਸੰਸਕਾਰ ਦੇਣੇ ਹੋਣਗੇ। ਆਪਣਾ ਮਿਸਾਲੀ ਜੀਵਨ ਬੱਚਿਆਂ ਦੇ ਸਾਹਮਣੇ ਰੋਲ-ਮਾਡਲ ਦੇ ਤੌਰ ਉੱਤੇ ਪੇਸ਼ ਕਰਨਾ ਹੋਵੇਗਾ, ਪੁੱਤਰ-ਨੂੰਹ ਨੂੰ ਵੀ ਸਮਝਣਾ ਹੋਵੇਗਾ ਕਿ ਇਕ ਦਿਨ ਬੁਢਾਪਾ ਉਨ੍ਹਾਂ ਉੱਤੇ ਵੀ ਆਉਣਾ ਹੈ ਅਤੇ ਜਿਹੋ ਜਿਹਾ ਵਿਹਾਰ ਅਤੇ ਵਰਤਾਉ ਆਪਣੇ ਮਾਪਿਆਂ ਨਾਲ ਕਰ ਰਹੇ ਹਨ ਉਨ੍ਹਾਂ ਦੇ ਬੱਚੇ ਵੀ ਉਹ ਸਭ ਕੁਝ ਵੇਖ ਰਹੇ ਹਨ ਅਤੇ ਉਨ੍ਹਾਂ ਨੂੰ ਵੀ ਸਮਾਂ ਆਉਣ ਉੱਤੇ "ਜੈਸੀ ਕਰਨੀ ਤੈਸੀ ਭਰਨੀ" ਲਈ ਤਿਆਰ ਰਹਿਣਾ ਹੋਵੇਗਾ। ਹਰ ਧੀ ਨੂੰ ਸਮਝਣਾ ਹੋਵੇਗਾ ਕਿ ਜਿਸ ਤਰ੍ਹਾਂ ਉਹ ਆਪਣੀਆਂ ਭਰਜਾਈਆਂ ਨੂੰ ਆਪਣੇ ਮਾਤਾ-ਪਿਤਾ ਦੀਆਂ ਆਗਿਆਕਾਰ ਅਤੇ ਸੇਵਾਦਾਰ ਹੋਣਾ ਲੋਚਦੀਆਂ ਹਨ ਉਸੇ ਤਰ੍ਹਾਂ ਦਾ ਵਿਹਾਰ ਉਨ੍ਹਾਂ ਨੂੰ ਵੀ ਆਪਣੇ ਸਹੁਰੇ ਘਰ ਜਾ ਕੇ ਕਰਨਾ ਹੋਵੇਗਾ। ਜੇਕਰ ਮਾਂ ਨੂੰ ਆਪਣੀ ਧੀ ਪਿਆਰੀ ਹੈ ਅਤੇ ਉਹ ਆਪਣੀ ਧੀ ਲਈ ਸਹੁਰਿਆਂ ਵਿਚ ਪੂਰਾ ਮਾਣ-ਸਤਿਕਾਰ ਅਤੇ ਆਦਰ ਲੋਚਦੀ ਹੈ ਤਾਂ ਉਸ ਨੂੰ ਵੀ ਆਪਣੀ ਨੂੰਹ ਨੂੰ ਉਹੋ ਪਿਆਰ ਸਤਿਕਾਰ ਅਤੇ ਆਦਰ ਦੇਣਾ ਹੋਵੇਗਾ। ਜੇਕਰ ਧੀ ਨੂੰ ਆਪਣੀ ਜਨਨੀ ਮਾਤਾ ਪਿਆਰੀ ਹੈ ਤਾਂ ਪੁੱਤ ਨੂੰ ਆਪਣੀ ਜਨਨੀ ਮਾਤਾ ਉਸੇ ਤਰ੍ਹਾਂ ਹੀ ਪਿਆਰੀ ਹੁੰਦੀ ਹੈ ਜਿਸ ਨਾਲੋਂ ਨੂੰਹ ਉਸ ਦੀ ਮਾਂ ਦੇ ਪੁੱਤ ਨੂੰ ਤੋੜ ਕੇ ਉਸ ਦਾ ਆਪਣੀ ਮਾਤਾ ਪ੍ਰਤੀ ਮੋਹ ਭੰਗ ਕਰ ਕੇ ਕੁਰਾਹੇ ਪਾ ਕੇ ਪਰਵਾਰਿਕ ਜ਼ਿੰਦਗੀ ਨਾਲ ਖਿਲਵਾੜ ਕਰਨ ਤੋਂ ਘੱਟ ਨਹੀਂ ਹੋਵੇਗਾ। ਇਸ ਤਰ੍ਹਾਂ ਕਰਨ ਨਾਲ ਪਰਵਾਰਿਕ ਜੀਵਨ, ਵੱਡੇ ਅਹੁਦਿਆਂ, ਧਨ-ਦੌਲਤ, ਕਾਰਾਂ-ਕੋਠੀਆਂ, ਜ਼ਮੀਨਾਂ-ਜਾਇਦਾਦਾਂ ਦੇ ਹੁੰਦਿਆਂ ਹੋਇਆਂ ਵੀ, ਕਦੀ ਵੀ ਖੁਸ਼ਹਾਲ, ਸੁਖੀ ਅਤੇ ਮਾਣਨਯੋਗ ਨਹੀਂ ਹੋਵੇਗਾ। ਸਮਾਜ ਵੀ ਅਜਿਹੇ ਵਰਤਾਰੇ ਨੂੰ ਪ੍ਰਵਾਨ ਹੀ ਨਹੀਂ ਕਰੇਗਾ ਸਗੋਂ ਫਿਟਕਾਰੇਗਾ। ਇਸ ਲਈ ਘਰ-ਪਰਵਾਰ ਵਿਚ ਹਰ ਇਕ ਨੂੰ ਪੂਰੀ ਸੂਝ-ਬੂਝ ਆਪਸੀ ਪ੍ਰੇਮ-ਪਿਆਰ, ਆਦਰ-ਮਾਣ, ਸਹਿਣਸ਼ੀਲਤਾ ਅਤੇ ਸਹਿਹੋਂਦ ਦੀ ਭਾਵਨਾ ਨਾਲ ਜੀਊਣ ਦੀ ਜਾਚ ਸਿੱਖਣੀ ਹੋਵੇਗੀ। ਫਿਰ ਭਾਵੇਂ ਘਰ ਵਿਚ ਗਰੀਬੀ ਵੀ ਹੋਵੇ ਤਾਂ ਵੀ ਜੀਵਨ ਪੂਰਾ ਸੁਖਦਾਈ ਹੋਵੇਗਾ। ਖੁਸ਼ਹਾਲ ਵਿਕਸਿਤ ਅਤੇ ਸਫਲ ਸੰਸਾਰਿਕ ਜੀਵਨ ਲਈ ਗੁਰਮਤਿ ਫ਼ਲਸਫ਼ੇ ਵਿਚ ਮੁਕੰਮਲ "ਉੱਚਤਮ ਜੀਵਨ ਜੁਗਤ" ਸਮੋਈ ਹੋਈ ਹੈ ਜੋ ਮਾਨਵ ਨੂੰ ਦਾਨਵ ਹੋਣ ਤੋਂ ਹੀ ਨਹੀਂ ਬਚਾਉਂਦੀ ਸਗੋਂ ਮਾਨਵ ਦੇ ਮਹਾਂਮਾਨਵ ਹੋਣ ਲਈ ਸਹੀ ਅਤੇ ਸਾਰਥਕ ਮਾਰਗ ਮੁਹੱਈਆ ਕਰਵਾਉਂਦੀ ਹੈ। ਆਓ! ਸਤਿਗੁਰਾਂ ਦੇ ਸਰਬ ਲੋਕਾਈ ਦੇ ਖੁਸ਼ਹਾਲ ਜੀਵਨ ਅਤੇ ਉਧਾਰ ਲਈ ਬਖ਼ਸ਼ੇ ਅਦੁੱਤੀ ਉਪਦੇਸ਼ ਨੂੰ ਸਮਝੀਏ, ਧਾਰਨ ਕਰੀਏ ਗੁਰਮਤਿ ਮਾਰਗ ਦੇ ਪਾਂਧੀ ਬਣੀਏ ਅਤੇ "ਲੋਕ ਸੁਖੀ ਪਰਲੋਕ ਸੁਹੇਲੇ" ਹੋ ਜਾਈਏ।

■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਿੰਤਨ ਦੀ ਅਦੁੱਤੀ ਮਹਾਨਤਾ

*-ਡਾ. ਗੁਰਚਰਨ ਸਿੰਘ**

'ਮਰਦ ਅਗੰਮੜਾ ਵਰਿਆਮ ਇਕੇਲਾ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਿੰਤਨ ਦੀ ਅਦੁੱਤੀ ਮਹਾਨਤਾ ਨੂੰ ਅਕੀਦਤ ਦੇ ਫੁੱਲ ਭੇਟ ਕਰਦਿਆਂ ਮਹਾਸ਼ਾ ਰਣਬੀਰ ਆਪਣੀ ਪੁਸਤਕ ਵਿਚ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਦੇਸ਼ ਦੇ ਅਜ਼ੀਮਤਰੀਨ ਫ਼ਲਸਫ਼ੀ, ਅਜ਼ੀਮਤਰੀਨ ਧਾਰਮਿਕ ਆਗੂ, ਅਜ਼ੀਮਤਰੀਨ ਸਿਆਸਤਦਾਨ, ਅਜ਼ੀਮਤਰੀਨ ਦੇਸ਼-ਭਗਤ, ਅਜ਼ੀਮਤਰੀਨ ਪ੍ਰਬੰਧਕਾਰ ਅਤੇ ਅਜ਼ੀਮਤਰੀਨ ਬਾਣੀਕਾਰ ਸਨ। ਉਹ ਕਿਸੇ ਇਕ ਫਿਰਕੇ ਜਾਂ ਧਰਮ ਦੇ ਨਹੀਂ ਸਨ, ਸਗੋਂ ਸਮੁੱਚੇ ਮਨੁੱਖ ਜਗਤ ਦੇ ਸਨ। ਉਹ ਐਸੇ ਮਹਾਪੁਰਸ਼ ਸਨ ਜਿਨ੍ਹਾਂ ਆਪਣੇ ਚਿੰਤਨ ਤੇ ਦੂਰ-ਅੰਦੇਸ਼ੀ ਨਾਲ ਇਕ ਨਵੇਂ ਯੁੱਗ ਦਾ ਨਿਰਮਾਣ ਕੀਤਾ। ਜੇਕਰ ਇਸ ਦੇਸ਼ ਵਿਚ ਉਨ੍ਹਾਂ ਦਾ ਜਨਮ ਨਾ ਹੁੰਦਾ ਤੇ ਜੇਕਰ ਉਹ ਮਹਾਨ ਯੁੱਗ ਦਾ ਅਰੰਭ ਨਾ ਕਰਦੇ ਤਾਂ ਸ਼ਾਇਦ ਇਹ ਦੇਸ਼ ਅਜੇ ਹਜ਼ਾਰਾਂ ਵਰ੍ਹੇ ਹੋਰ ਅਜ਼ਾਦ ਨਾ ਹੁੰਦਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਵਿਚ ਕੀ ਸਿਮਰਨ, ਕੀ ਸੂਰਬੀਰਤਾ, ਕੀ ਕੁਰਬਾਨੀ, ਕੀ ਸਾਹਿਤ, ਕੀ ਸਦਾਚਾਰ, ਕੀ ਨੈਤਿਕ ਕੀਮਤਾਂ, ਕੀ ਕੌਮ ਦੀ ਉਸਾਰੀ, ਕੀ ਸਿਆਸਤ ਤੇ ਕੀ ਪ੍ਰਬੰਧਕਾਰੀ, ਜਿਸ ਪੱਖੋਂ ਵੇਖੋ ਕਮਾਲ ਦੀ ਨਿਪੁੰਨਤਾ ਹੀ ਨਜ਼ਰ ਆਉਂਦੀ ਹੈ। ਫਿਰ ਇਹ ਸਾਰੇ ਪੱਖ ਪਰਮਾਤਮਾ-ਵਿਸ਼ਵਾਸੀ ਆਤਮ-ਵਿਸ਼ਵਾਸ ਨਾਲ ਅਨਿੱਖੜਵੇਂ ਜੁੜੇ ਹੋਏ ਹਨ। ਐਸੇ ਕਮਾਲ ਦਾ ਵਿਅਕਤਿਤਵ ਕਿਸੇ ਹੋਰ ਦਾ ਅੱਜਤਕ ਨਹੀਂ ਹੋਇਆ। ਉਹ ਨਿਰਸੰਦੇਹ, ਸਵੈ-ਮਾਣ, ਸਵੈ-ਵਿਸ਼ਵਾਸ, ਸਵੈ-ਤਿਆਗ ਤੇ ਸਵੈ-ਸਮਰਪਣ ਦਾ ਮੁਜੱਸਮਾ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਰਬ-ਪੱਖੀ ਚਿੰਤਨ ਦੇ ਸਰੋਕਾਰਾਂ ਦਾ ਮੂਲ ਆਧਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ, ਜੋ ਪਾਵਨ ਗ੍ਰੰਥ ਸਿੱਖ ਧਰਮ ਦਾ ਬੁਨਿਆਦੀ ਇਸ਼ਟ ਗ੍ਰੰਥ ਹੈ ਅਤੇ ਗੁਰਮਤਿ ਵਿਚਾਰਧਾਰਾ ਦਾ ਮੁੱਖ ਸਰੋਤ ਹੈ। ਸਿੱਖ ਧਰਮ ਦੀ ਨੀਂਹ ਰੱਖਣ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਖਾਲਸਾ ਪੰਥ ਦੀ ਸਾਜਣਾ ਕਰਨ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੂਲ ਮਨੋਰਥ ਕੋਈ ਵਕਤੀ ਜਿਹਾ ਨਵਾਂ ਫਿਰਕਾ ਬਣਾਉਣਾ ਕਦਾਚਿਤ ਨਹੀਂ ਸੀ। ਉਨ੍ਹਾਂ ਤਾਂ ਇਸ ਦੀ ਸਾਜਨਾ ਰਾਹੀਂ ਇਕ ਅਜਿਹੀ ਕਿਸਮ ਦਾ ਸੁਤੰਤਰ ਤੇ ਪੂਰਾ-ਸੂਰਾ ਮਨੁੱਖ ਸਾਜਣਾ ਸੋਚਿਆ ਸੀ ਅਤੇ ਅਜਿਹੇ ਮਨੁੱਖ ਦਾ ਇਕ ਅਜਿਹਾ ਆਦਰਸ਼ਕ ਸਮਾਜ ਉਸਾਰਨਾ ਸੋਚਿਆ ਸੀ ਜੋ ਇਕ ਖਾਸ ਕਿਸਮ ਦੀ ਮਾਨਸਿਕ ਦਸ਼ਾ, ਆਤਮਕ ਅਵਸਥਾ, ਪ੍ਰਭ-ਪ੍ਰੀਤ ਵਿਚ ਗੜੁੰਦ ਸਦਾਚਾਰਕ ਅਤੇ ਨੈਤਿਕ ਕਦਰਾਂ ਦਾ ਧਾਰਨੀ, ਗ੍ਰਿਹਸਥ ਵਿਚ ਨਿਰਬਾਣ ਰਹਿਣ ਵਾਲਾ, ਕਿਰਤ ਕਰ ਕੇ ਵੰਡ ਛਕਣ ਵਾਲਾ ਅਤੇ ਅਣਖ, ਗੈਰਤ, ਧਾਰਮਿਕ

**18, Guru Arjun Nagar, Sophia Girls School Rd, Railway Colony, Saharanpur-247001 (UP) Ph: 0132-2727843*

ਅਕੀਦੇ ਨੂੰ ਖੀਣ ਕਰਨ ਵਾਲਿਆਂ ਦੀ ਜੜ੍ਹ ਮੂਲੋਂ ਪੁੱਟਣ ਵਾਲਾ ਹੋਵੇ।

ਸਿੱਖੀ ਦੀ ਲਹਿਰ ਦਾ ਉਦਗਮ ਮੱਧਕਾਲ ਦੀ ੨੧ਵੀਂ ਸਦੀ ਵਿਚ ਹੋਇਆ ਜੋ ਸਮਾਂ ਭਾਰਤ ਅੰਦਰ ਬਹੁਤ ਸੰਕਟ ਦਾ ਸਮਾਂ ਸੀ ਅਤੇ ਸਭ ਪਾਸੇ ਭਾਰਤੀ ਸਮਾਜ ਊਚ-ਨੀਚ, ਜਾਤ-ਪਾਤ ਤੇ ਧਰਮ ਦੇ ਭੇਦ-ਭਾਵ ਨਾਲ ਬੁਰੀ ਤਰ੍ਹਾਂ ਪ੍ਰਭਾਵਿਤ ਸੀ। ਉਸ ਸਮੇਂ ਸਦਾਚਾਰ ਤੇ ਨੈਤਿਕ ਕੀਮਤਾਂ ਦਾ ਪਤਨ ਹੋ ਰਿਹਾ ਸੀ। ਉਦੋਂ ਦੂਸਰੇ ਪਾਸੇ ਤੁਰਕਾਂ ਤੇ ਮੁਗ਼ਲਾਂ ਦੇ ਹਮਲੇ, ਜਿੱਤਾਂ ਤੇ ਬਦੇਸ਼ੀ ਜਰਵਾਣਿਆਂ ਦੀ ਰਾਜਸੱਤਾ ਨੇ ਹਿੰਦੂਆਂ ਨੂੰ ਡਰਪੋਕ ਤੇ ਕਾਇਰ ਬਣਾ ਦਿੱਤਾ ਸੀ। ਜਦ ਪਲਾਇਨਵਾਦੀ ਗੱਲਾਂ ਹੋਣ ਲੱਗੀਆਂ ਸਨ ਅਤੇ ਜਦ ਬੇਚਾਰਗੀ ਦੀ ਸਥਿਤੀ ਸੀ, ਉਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਤੋਰੀ ਸਿੱਖ ਲਹਿਰ ਨੇ ਧਾਰਮਿਕ, ਸਮਾਜਿਕ, ਰਾਜਨੀਤਿਕ ਚਿੰਤਨ ਨੂੰ ਇਕ ਨਵਾਂ ਮੋੜ ਦੇ ਕੇ ਇਕ ਨਵਾਂ ਦ੍ਰਿਸ਼ਟੀਕੋਣ ਪ੍ਰਦਾਨ ਕੀਤਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਵਿਚਾਰਧਾਰਾ ਦਾ ਮੁੱਢ ਬੰਨਿਆ ਕਿ ਹਰ ਮਨੁੱਖ ਇਕ ਪ੍ਰਭੂ ਦੀ ਅਨਿੰਨ ਭਗਤੀ ਤੇ ਸਿਫਤ ਸਾਲਾਹ ਗਾ ਕੇ 'ਸਚਿਆਰ' ਅਰਥਾਤ ਸੰਪੂਰਨ ਮਨੁੱਖ ਬਣੇ। ਮਨੁੱਖ ਆਪਣੇ ਜੀਵਨ ਕਰਤੱਵ ਦੀ ਪਾਲਣਾ ਵਿਚ 'ਧਰਮ ਨਾਲ ਸਨਬੰਧੁ' ਜੋੜ ਕੇ ਗ੍ਰਿਹਸਥੀ, ਸੰਤੁਲਤ ਤੇ ਰਾਜ਼ੀ ਬਣ ਰਜ਼ਾ ਵਿਚ ਰਹਿਣ ਵਾਲਾ ਭੇਖਾਂ-ਭਰਮਾਂ, ਊਚ-ਨੀਚ, ਜਾਤ-ਪਾਤ ਤੋਂ ਉੱਤੇ ਉਠ ਕੇ ਆਪਣੇ ਕਲਿਆਣ ਦੇ ਨਾਲ ਮਾਨਵੀ ਕਲਿਆਣ ਪ੍ਰਤੀ ਗਤੀਸ਼ੀਲ ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਝਾਇਆ ਹੈ ਕਿ ਸਾਰੀ ਸ੍ਰਿਸ਼ਟੀ ਦਾ ਸਿਰਜਣਹਾਰ ਇੱਕੋ ਅਕਾਲ ਪੁਰਖ ਹੈ, ਜੋ ਸਵੈ-ਪ੍ਰਕਾਸ਼ਮਾਨ, ਨਿਰਭਉ, ਨਿਰਵੈਰ ਹੈ ਅਤੇ ਸਦਾ ਇਕ ਰਸ ਵਿਆਪਕ ਹੈ:

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥* *(ਪੰਨਾ ੧)*

ਉਹ ਅਕਾਲ ਪੁਰਖ ਕਿਉਂਕਿ ਆਪ ਸੱਚ-ਸਰੂਪ ਹੈ, ਇਸ ਲਈ ਉਸ ਦੇ ਰਚੇ ਹੋਏ ਮਨੁੱਖ ਦਾ ਜੀਵਨ ਉਦੇਸ਼ ਵੀ ਉਸ ਜਿਹਾ ਭਾਵ 'ਸਚਿਆਰ' ਬਣਨਾ ਹੈ। ਉਨ੍ਹਾਂ ਹੋਰ ਸਪੱਸ਼ਟ ਕੀਤਾ ਹੈ:

*ਬੋਲਹੁ ਸਾਚੁ ਪਛਾਣਹੁ ਅੰਦਰਿ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ॥ (ਪੰਨਾ ੧੦੨੬)*

ਉਨ੍ਹਾਂ ਨੇ ਇਹ ਧਾਰਨਾ ਦ੍ਰਿੜ੍ਹ ਕਰਾਉਂਦਿਆਂ ਦੱਸਿਆ ਹੈ ਕਿ ਸੱਚ ਨੂੰ ਪਿਆਰ ਕਰੋ, ਸੱਚ ਨੂੰ ਅੰਦਰੋਂ ਧਾਰਨ ਕਰਾਉ। ਸੱਚ ਨੂੰ ਬਾਹਰ ਦੀ ਵਰਤੋਂ ਵਿਚ ਲਿਆਵੋ। ਮਜ਼ਹਬੀ ਦਿਖਾਵੇ, ਰਸਮੀ ਪੂਜਾ ਤੇ ਬਾਹਰਲੇ ਸਾਰੇ ਅਡੰਬਰਾਂ ਤੇ ਵਿਤਕਰਿਆਂ ਦਾ ਤਿਆਗ ਕਰੋ। ਇਖਲਾਕੀ ਸ਼ਕਲ ਵਿਚ ਸੱਚ ਨੂੰ ਆਪਣੇ ਕਾਰ-ਵਿਹਾਰ ਵਿਚ ਵਰਤੋ, ਮਾਨਸਿਕ ਸ਼ਕਲ ਵਿਚ ਸੱਚ ਨੂੰ ਹਿਰਦੇ ਵਿਚ ਵਸਾਉ ਅਤੇ ਧਾਰਮਿਕ ਸ਼ਕਲ ਵਿਚ ਸੱਚ ਦੀ ਪੂਜਾ ਕਰੋ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੇ ਨਾਲ ਹੀ ਮਨੁੱਖ ਨੂੰ ਜਾਗਰੂਕ ਕਰਦਿਆਂ ਆਪਣੇ ਧਾਰਮਿਕ ਅਕੀਦੇ, ਹੱਕ-ਸੱਚ ਤੇ ਨਿਆਂ ਲਈ ਆਪਣੇ ਕਿਰਦਾਰ ਤੇ ਕਰਤਵ ਦੀ ਪਾਲਣਾ ਲਈ ਉਤਸ਼ਾਹਿਤ ਕੀਤਾ। ਉਨ੍ਹਾਂ ਨੇ ਭਾਰਤੀ ਜਨਤਾ ਨੂੰ ਆਪਣੇ

ਸਮੇਂ ਦੇ ਹਾਲਾਤ ਵਿਚ ਬੇਚਾਰਗੀ ਤੇ ਵਿਯੋਗ ਦੀ ਸਥਿਤੀ ਤੋਂ ਉਭਰਨ ਵਾਸਤੇ ਨਿਧੜਕ ਹੋ ਕੇ ਜਾਬਰ, ਖੂੰਖਾਰ ਤੇ ਦੁਰਾਚਾਰੀ ਹਾਕਮਾਂ ਦੇ ਪਾਪਾਂ ਦਾ ਪਾਜ ਉਘਾੜਦਿਆਂ ਬੇਬਾਕ ਹੋ ਕੇ ਫੁਰਮਾਇਆ:

*-ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥* *(ਪੰਨਾ ੧੪੫)*
*-ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥* *(ਪੰਨਾ ੧੨੮੮)*

ਧਾਰਮਿਕ ਭਾਵਨਾ, ਸਮਾਜਿਕ ਸਦਾਚਾਰ ਤੇ ਰਾਜਨੀਤਿਕ ਸ੍ਰਿਸ਼ਟਾਚਾਰ ਨੂੰ ਇਕ ਲੜੀ ਵਿਚ ਪਰੋਣ ਵਾਸਤੇ ਉਨ੍ਹਾਂ ਨੇ ਆਦੇਸ਼ੀ ਜਰਵਾਣਿਆਂ ਦੇ ਜ਼ੁਲਮ ਅਤੇ ਧਰਮ ਅਤੇ ਸਮਾਜ ਦੇ ਠੇਕੇਦਾਰਾਂ ਵਿਰੁੱਧ ਜ਼ੋਰਦਾਰ ਆਵਾਜ਼ ਉਠਾਈ। ਉਨ੍ਹਾਂ ਨੇ ਇਹ ਸਿਖਾਇਆ ਕਿ ਇਸ ਬਦੀ ਦਾ ਟਾਕਰਾ ਕਰ ਕੇ ਇਸ ਉੱਤੇ ਕਾਬੂ ਪਾਉਣਾ ਹੈ:

*ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* *(ਪੰਨਾ ੧੪੨)*

ਇਸੇ ਵਿਚਾਰਧਾਰਾ ਦੇ ਪ੍ਰਵਾਹ ਵਿਚ ਹੋਰ ਗੁਰੂ ਸਾਹਿਬਾਨ ਤੋਂ ਇਲਾਵਾ ਸ੍ਰੀ ਗੁਰੂ ਅਰਜਨ ਦੇਵ ਜੀ ਜੋ ਆਪਣੇ ਬਿਖੜੇ ਤੇ ਭਿਆਨਕ ਹਾਲਾਤ ਵਿਚ ਹਰੀ ਸਿਮਰਨ ਤੇ ਸੇਵਾ ਵਿਚ ਰੁੱਝੇ ਰਹੇ ਵੀ ਫੁਰਮਾਉਂਦੇ ਹਨ:

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥* *(ਪੰਨਾ ੧੨੯੯)*

ਉਨ੍ਹਾਂ ਨੇ ਆਪਣੇ ਸਮੇਂ ਦੀਆਂ ਤੁਅੱਸਬੀ ਸ਼ਕਤੀਆਂ ਨੂੰ ਨਿਰਭੈ ਹੋ ਕੇ ਵੰਗਾਰ ਕੇ ਫੁਰਮਾਇਆ:

*ਏਕੁ ਗੁਸਾਈ ਅਲਹੁ ਮੇਰਾ॥ ਹਿੰਦੂ ਤੁਰਕ ਦੁਹਾਂ ਨੇਬੇਰਾ॥੧॥ਰਹਾਉ॥*
*ਹਜ ਕਾਬੈ ਜਾਉ ਨ ਤੀਰਥ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥੨॥*
*ਪੂਜਾ ਕਰਉ ਨ ਨਿਵਾਜ ਗੁਜਾਰਉ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ॥੩॥*
*ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥* *(ਪੰਨਾ ੧੧੩੬)*

ਉਨ੍ਹਾਂ ਇਹ ਵੀ ਫੁਰਮਾਇਆ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*

ਇਸ ਤੋਂ ਉਪਰੰਤ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖੀ ਦੇ ਪ੍ਰਵਾਹ ਨੂੰ ਪਲਟਾ ਦੇ ਕੇ ਮੀਰੀ ਤੇ ਪੀਰੀ ਨੂੰ ਅਪਣਾਅ ਕੇ ਧਰਮ, ਰਾਜ ਤੇ ਸਮਾਜ ਦੇ ਇਤਿਹਾਸ ਵਿਚ ਇਕ ਨਵੀ ਪਿਰਤ ਪਾ ਦਿੱਤੀ। ਸਿੱਖੀ ਚਿੰਤਨ ਦੇ ਇਸੇ ਪ੍ਰਵਾਹ ਨੂੰ ਹੋਰ ਅੱਗੇ ਤੋਰਦਿਆਂ ਨੌਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸਿੱਖੀ ਦੀ ਪਰੰਪਰਾ ਨੂੰ ਹੋਰ ਬਲਵਾਨ ਬਣਾਦਿਆਂ ਫੁਰਮਾਇਆ:

*ਅਬ ਮੈ ਕਉਨੁ ਉਪਾਉ ਕਰਉ॥*
*ਜਿਹ ਬਿਧਿ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ॥੧॥ਰਹਾਉ॥*

*ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ॥*
*ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ॥੧॥*
*ਗੁਰਮਤਿ ਸੁਨਿ ਕਛੁ ਗਿਆਨੁ ਨ ਉਪਜਿਓ ਪਸੁ ਜਿਉ ਉਦਰੁ ਭਰਉ॥*
*ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਿਤ ਤਰਉ॥ (ਪੰਨਾ ੬੮੫)*

ਉਹ ਖੜੋਤ ਦੀ ਇਸ ਸੋਚ ਤੋਂ ਹਲੂਣ ਕੇ ਜਗਾਉਂਦਿਆਂ ਬਚਨ ਕਰਦੇ ਹਨ:

*ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ॥*
*ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ॥*
*ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ॥*
*ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ॥ (ਪੰਨਾ ੧੪੨੯)*

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਕਥਨਾਂ ਨੂੰ ਕਰਨੀ ਵਿਚ ਅਪਣਾਅ ਕੇ ਸਭ ਧਰਮਾਂ ਦੀ ਪੂਜਾ ਤੇ ਪੈਰਵੀ ਲਈ ਪੂਰਨ ਸੁਤੰਤਰਤਾ ਉਨ੍ਹਾਂ ਦੀ ਬੇਰੋਕ ਪ੍ਰਫੁਲਤਾ ਲਈ ਪੂਰਨ ਸਵੈਧੀਨਤਾ ਅਤੇ ਇਕ ਵਿਸ਼ਵ-ਵਿਆਪੀ ਮਾਨਵੀ ਸਿਧਾਂਤ ਦੀ ਸੁਰੱਖਿਆ ਲਈ ਸ਼ਹੀਦੀ ਪ੍ਰਾਪਤ ਕਰ ਕੇ ਸੀਸ ਬਲੀਦਾਨ ਕਰ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਮਹਾਨ ਬਲੀਦਾਨ ਦੀ ਵਿਸ਼ੇਸ਼ਤਾ ਤੇ ਮਹੱਤਤਾ ਵੱਲ ਧਿਆਨ ਦਿਵਾਉਂਦਿਆਂ ਫੁਰਮਾਇਆ ਹੈ:

*ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥*
*(ਬਚਿਤ੍ਰ ਨਾਟਕ)*

ਸਿੱਖ ਧਰਮ ਚਿੰਤਨ ਦੀ ਸਰਬ-ਪੱਖੀ ਜਾਣਕਾਰੀ ਦੇ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਿੰਤਨ ਦੇ ਜਾਇਜ਼ੇ ਲਈ ਉਸ ਸਮੇਂ ਸਤਾਰ੍ਹਵੀਂ ਸਦੀ ਦੇ ਦੂਜੇ ਅੱਧ ਦੇ ਪਿਛੋਕੜ ਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ। ੧੭ਵੀਂ ਸਦੀ ਦੇ ਦੂਜੇ ਅੱਧ ਵਿਚ ਠੀਕ ਅਜਿਹੀ ਧਾਰਨਾ ਤੇ ਅਜਿਹੇ ਕਾਰਜ ਕਰਨ ਦੀ ਲੋੜ ਸੀ ਕਿ ਸਹੀ ਬਿਰਤੀ ਵਾਲੇ ਸੱਚੇ ਮਨੁੱਖਾਂ ਦਾ ਪੱਖ ਲਿਆ ਜਾਵੇ ਅਤੇ ਦਮਨ ਕਰਨ ਵਾਲੇ ਦੁਸ਼ਟਾਂ ਨੂੰ ਸੋਧਿਆ ਜਾਵੇ। ਇਸ ਕਾਲ ਵਿਚ ਅਕਬਰ ਦੀ ਮੌਤ ਤੋਂ ਬਾਅਦ ਇਸਲਾਮ ਪੰਥੀ ਸ਼ਕਤੀਆਂ ਦੀ ਚੜ੍ਹ ਮੱਚਣੀ ਸ਼ੁਰੂ ਹੋਈ ਸੀ ਅਤੇ ਜਿਸ ਦੇ ਸਿੱਟੇ ਦੇ ਤੌਰ ’ਤੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਹੋਈ। ਉਹੀ ਸ਼ਕਤੀਆਂ ਸਮੇਂ ਨਾਲ ਵਧੇਰੇ ਉਗਰ ਰੂਪ ਧਾਰਨ ਕਰ ਗਈਆਂ ਸਨ। ਔਰੰਗਜ਼ੇਬ ਆਪਣੇ ਭਰਾਵਾਂ ਨੂੰ ਮਰਵਾ ਕੇ ਅਤੇ ਆਪਣੇ ਪਿਤਾ ਬਾਦਸ਼ਾਹ ਸ਼ਾਹ ਜਹਾਨ ਨੂੰ ਨਜ਼ਰਬੰਦ ਕਰ ਕੇ ਦਿੱਲੀ ਦੇ ਤਖਤ ਉੱਤੇ ਬੈਠਾ। ਇਸੇ ਸਮੇਂ ਦੌਰਾਨ ਕੁਝ ਚਿਰ ਪਹਿਲਾਂ ਸ਼ਾਹ ਜਹਾਨ ਦੇ ਕਾਲ ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਹਥਿਆਰਬੰਦ ਟਾਕਰੇ, ਸਤਵੇਂ, ਅਠਵੇਂ ਅਤੇ ਨੌਵੇਂ ਗੁਰੂ ਸਾਹਿਬਾਨ ਨੂੰ ਮੁਗ਼ਲ ਦਰਬਾਰ ਵਿਚ ਪੇਸ਼ ਹੋਣ ਲਈ ਬਾਰ-ਬਾਰ ਸੱਦੇ ਭੇਜੇ ਗਏ। ਮਾਨਵੀ ਅਧਿਕਾਰਾਂ ਦੀ ਰਾਖੀ ਲਈ ਨੌਵੇਂ ਗੁਰੂ ਜੀ ਦੀ ਸ਼ਹਾਦਤ ਹੋਈ। ਇਸ ਸ਼ਹਾਦਤ ਦੇ ਬਾਅਦ ਕਰੀਬ ਪੰਦਰਾਂ-ਵੀਹ ਸਾਲ ਤਕ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਹਾਲਾਤ ਦਾ ਗੰਭੀਰ ਮਨਨ, ਵਿਚਾਰਨ ਅਤੇ ਮਾਨਸਿਕ ਤਿਆਰੀ ਉਪਰੰਤ ਲਿਆ ਗਿਆ ਧਰਮ-ਯੁੱਧ ਲੜਨ ਦਾ ਨਿਰਣਾ ਸਤਾਰ੍ਹਵੀਂ ਸਦੀ ਦੀ ਸਿੱਖ ਲਹਿਰ ਦਾ ਮਹੱਤਵਪੂਰਨ ਪਛਾਣ-ਚਿੰਨ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਾਰੀ ਸਥਿਤੀ ਦਾ ਜਾਇਜ਼ਾ ਲੈ ਕੇ ਇਕ ਐਸਾ ਕਲਾਧਾਰੀ ਇਨਕਲਾਬ ਲਿਆਉਣ ਬਾਰੇ ਸੋਚਿਆ ਜੋ ਇਕ ਪਾਸੇ ਸੰਪੂਰਨ ਮਨੁੱਖ ਦੀ ਉਸਾਰੀ ਕਰੇ ਅਤੇ ਦੂਜੇ ਪਾਸੇ ਵਿਦੇਸ਼ੀ ਮੁਗ਼ਲ ਰਾਜ ਨੂੰ ਜੜ੍ਹੋਂ ਉਖੇੜ ਦੇਵੇ ਤਾਂ ਜੋ ਫਿਰ ਕੋਈ ਹੋਰ ਜਾਬਰ ਬਾਦਸ਼ਾਹ ਇਸ ਦੇਸ਼ ਨੂੰ ਗ਼ੁਲਾਮ ਬਣਾਉਣ ਦੀ ਜੁਰਅੱਤ ਨਾ ਕਰ ਸਕੇ ਤੇ ਨਾ ਹੀ ਕਿਸੇ ਦਾ ਇਸ ਦੇਸ਼ ਦੀ ਧਾਰਮਿਕਤਾ, ਸੱਭਿਅਤਾ ਤੇ ਸੱਭਿਆਚਾਰ ਨੂੰ ਨੁਕਸਾਨ ਪਹੁੰਚਾਉਣ ਦਾ ਹੀਆ ਪੈ ਸਕੇ। ਇਸ ਨੇ ਨਾਲ ਹੀ ਦੇਸ਼-ਵਾਸੀਆਂ ਦੀ ਦਾਸ ਭਾਵਨਾ ਤੇ ਗ਼ੁਲਾਮ ਬਿਰਤੀ ਨੂੰ ਢਹਿੰਦੀਆਂ ਕਲਾ ਤੋਂ ਉਭਾਰ ਕੇ ਚੜ੍ਹਦੀ ਕਲਾ ਦੇ ਲੜ ਲਾ ਕੇ ਕਾਇਆ ਕਲਪ ਕਰਨਾ ਸੀ। ਇਸ ਮੰਤਵ ਦੀ ਪ੍ਰਾਪਤੀ ਲਈ ਉਨ੍ਹਾਂ ਦਾ ਟੀਚਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਨੂੰ ਜਥੇਬੰਦ ਤੇ ਸ਼ਸਤ੍ਰਬੱਧ ਕਰ ਕੇ ਇਕ ਅਜਿਹੇ ਪੰਥ ਦਾ ਰੂਪ ਦੇਣਾ ਸੀ ਜੋ ਸਮੁੱਚੇ ਸੰਸਾਰ ਤੋਂ ਨਿਆਰਾ ਹੋਵੇ, ਜਿਸ ਦੇ ਅਨੁਯਾਈ ਸਾਰੇ ਜਹਾਨ ਵਿਚ ਵਿਕੋਲਿਤਰੇ ਜਾਪਣ, ਜੋ ਅਜਿਹੀ ਵਖਰਿਆਵੀਂ ਵਰਦੀ ਵਿਚ ਵਿਚਰਨ ਕਿ ਉਹ ਲੱਖਾਂ ਦੇ ਹਜੂਮ ਵਿਚ ਵੀ ਪਛਾਣੇ ਜਾਣ ਸਕਣ। ਅਜਿਹੇ ਲੋਕਾਂ ਵਿਚ ਅਜਿਹੀ ਨਿਰਭੈਤਾ ਤੇ ਸੂਰਬੀਰਤਾ ਦੇ ਨਾਲ ਧਰਮ ਦੀ ਡੂੰਘੀ ਪ੍ਰੀਤ ਦੀ ਗੰਢ ਇਤਨੀ ਤਕੜੀ ਹੋਵੇ ਕਿ ਉਹ ਧਰਮ-ਨਿਆਂ ਦੀ ਰੱਖਿਆ ਅਤੇ ਦੇਸ਼-ਕੌਮ ਦੀ ਅਣਖ ਬਚਾਉਣ ਲਈ ਤੇ ਮਨੁੱਖੀ ਹੱਕਾਂ ਦੀ ਰਾਖੀ ਲਈ ਡਟ ਕੇ ਹਰ ਪ੍ਰਕਾਰ ਦੀ ਕੁਰਬਾਨੀ ਕਰਨ ਲਈ ਤਿਆਰ ਰਹਿਣ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਇਸ ਉਦੇਸ਼ ਦੀ ਪੂਰਨ ਰੂਪ-ਰੇਖਾ ਤਿਆਰ ਕਰ ਕੇ ੧੬੯੯ ਈ: ਦੀ ਵੈਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਇਕ ਵਿਸ਼ਾਲ ਤੇ ਭਰੇ ਦੀਵਾਨ ਵਿਚ ਆਪਣੇ ਦੇਸ਼-ਵਾਸੀਆਂ ਦੀ ਦੁਰਦਸ਼ਾ ਅਤੇ ਮੁਗ਼ਲ ਹਕੂਮਤ ਦੇ ਜ਼ੁਲਮ ਬਾਰੇ ਵਿਸਤ੍ਰਿਤ ਜਾਣਕਾਰੀ ਦੇ ਕੇ ਸਿਰਾਂ ਦੀ ਮੰਗ ਕੀਤੀ। ਜੋ ਮਰਜੀਵੜੇ ਨਿਤਰੇ, ਗੁਰੂ ਜੀ ਨੇ ਉਨ੍ਹਾਂ ਨੂੰ 'ਪਿਆਰੇ' ਕਹਿ ਕੇ ਛਾਤੀ ਨਾਲ ਲਾਇਆ। ਉਨ੍ਹਾਂ ਨੂੰ ਖੰਡੇ ਦੀ ਪਾਹੁਲ ਬਖਸ਼ੀ। ਫਿਰ ਉਨ੍ਹਾਂ ਪੰਜਾਂ ਪਿਆਰਿਆਂ ਪਾਸੋਂ ਗੁਰੂ ਜੀ ਨੇ ਆਪ ਖੰਡੇ ਦੀ ਪਾਹੁਲ ਦੀ ਦਾਤ ਲਈ। ਇਸ ਚਮਤਕਾਰ ਦੇ ਵਰਤਣ ਨਾਲ ਉਸੇ ਦੀਵਾਨ ਵਿਚ ਹੋਰ ਹਜ਼ਾਰਾਂ ਸੀਸ ਕੁਰਬਾਨੀ ਕਰਨ ਲਈ ਨਿਤਰ ਪਏ ਅਤੇ ਉਨ੍ਹਾਂ ਸਭਨਾਂ ਨੇ ਖੰਡੇ ਦੀ ਪਾਹੁਲ ਦੀ ਦਾਤ ਪ੍ਰਾਪਤ ਕੀਤੀ। ਖੰਡੇ ਦੀ ਪਾਹੁਲ ਪ੍ਰਾਪਤ ਕਰਨ ਵਾਲੇ ਹਰ ਖਾਲਸੇ ਦੀ ਪਹਿਲੀ ਕਿਰਤ ਨਾਸ਼, ਕੁਲ ਨਾਸ਼, ਧਰਮ ਨਾਸ਼ ਦੀ ਸਿੱਖਿਆ ਦ੍ਰਿੜ੍ਹ ਕਰਾਈ ਗਈ। ਇਸ ਤਰ੍ਹਾਂ ਗੁਰੂ ਸਾਹਿਬ ਇਕ ਐਸੀ ਕੌਮ ਖੜੀ ਕਰਨਾ ਚਾਹੁੰਦੇ ਸਨ, ਜੋ ਦੇਸ਼ ਵਿਚ ਧਰਮ ਅਤੇ ਸੁਤੰਤਰਤਾ ਦੀ ਪੁਨਰ-ਸਥਾਪਤੀ ਕਰ ਸਕੇ ਅਤੇ ਧਰਮ-ਯੁੱਧ ਕੇ ਚਾਉ ਵਿਚ ਧਰਮ ਤੇ ਦੀਨਾਂ ਦੀ ਰੱਖਿਆ ਲਈ ਹਰ ਕੁਰਬਾਨੀ ਲਈ ਦ੍ਰਿੜ੍ਹ ਹੋਵੇ। ਉਨ੍ਹਾਂ ਦੀ ਧਾਰਣਾ ਸੀ ਕਿ ਸੁਤੰਤਰਤਾ ਤੇ ਸੂਰਬੀਰਤਾ ਦਾ ਦਾਮਨ-ਚੋਲੀ ਦਾ ਸਾਥ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਮਜ਼ਬੂਤ ਆਧਾਰ ਬਖਸ਼ਣ ਵਾਸਤੇ ਬਾਣੀ ਤੇ ਖੰਡੇ ਦਾ ਸੁਮੇਲ ਕਰ ਕੇ ਸਮੂਹ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਲੜ ਲਾਇਆ। ਉਨ੍ਹਾਂ ਨੇ ਗੁਰਬਾਣੀ ਦੀਆਂ ਮੂਲ ਧਾਰਨਾਵਾਂ ਨੂੰ ਹੋਰ ਦ੍ਰਿੜ੍ਹ ਕਰਾਉਣ ਵਾਸਤੇ ਆਪਣੇ ਵਿਚਾਰ ਦਰਸ਼ਨ ਨੂੰ ਇਕ ਨਵਾਂ ਰੂਪ ਦੇ ਕੇ ਇਹ

ਦ੍ਰਿੜ ਕਰਾਇਆ ਕਿ ਅਕਾਲ ਪੁਰਖ ਹੀ ਸਾਡਾ ਇਸ਼ਟ ਹੈ, ਜੋ ਸਦਾ ਕਾਇਮ ਰਹਿਣ ਵਾਲਾ, ਜੋ ਅਨਭਉ ਪ੍ਰਕਾਸ਼ ਆਪਣੇ ਆਪ ਤੋਂ ਪ੍ਰਗਟ ਹੋਇਆ ਹੈ, ਬੜੀ ਅਮਿਤ ਸ਼ਕਤੀ ਵਾਲਾ, ਕਰੋੜਾਂ ਇੰਦਰਾਂ ਦਾ ਇੰਦਰ ਭਾਵ ਦੇਵਤਿਆਂ ਦੇ ਰਾਜੇ ਦਾ ਵੀ ਰਾਜਾ ਅਤੇ ਸ਼ਾਹਾਂ ਦਾ ਸ਼ਹਿਨਸ਼ਾਹ ਹੈ। ਅਕਾਲ ਪੁਰਖ ਤਿੰਨਾਂ ਭਵਨਾਂ ਤੇ ਲੋਕਾਂ ਮਾਤ ਤੇ ਪਾਤਾਲ ਦਾ ਮਾਲਕ ਹੈ। ਜਿਸ ਨੂੰ ਸਭ ਦੇਵਤੇ, ਮਨੁੱਖ, ਦੈਂਤ ਅਤੇ ਬਨਸਪਤੀ ਦੇ ਤਿਨਕੇ ਤਕ ਬੇਅੰਤ, ਬੇਅੰਤ ਕਹਿ ਕੇ ਜਾਪ ਕਰਦੇ ਹਨ:

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥*
*ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥*
*ਕੋਟਿ ਇੰਦ੍ਰ ਇੰਦ੍ਰਾਣਿ ਸਾਹੁ ਸਾਹਾਣਿ ਗਣਿੱਜੈ॥*
*ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥*
*ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥੧॥ (ਜਾਪੁ ਸਾਹਿਬ)*

ਅਕਾਲ ਪੁਰਖ ਦੀ ਕੋਈ ਜਾਤ ਨਹੀਂ, ਕੋਈ ਕੁਲ਼ ਨਹੀਂ, ਨਾ ਕੋਈ ਗੋਤ ਅਰਥਾਤ ਬਿਰਾਦਰੀ ਹੈ। ਉਹ ਮਜ਼ਹਬਾਂ ਤੋਂ ਉੱਪਰ ਹੈ, ਉਸ ਦਾ ਕੋਈ ਦੇਸ਼ ਨਹੀਂ, ਕੋਈ ਭੇਸ ਨਹੀਂ ਤੇ ਕੋਈ ਧਾਮ ਅਰਥਾਤ ਘਰ ਨਹੀਂ।

*ਨਮਸਤੰ ਅਜਾਤੇ॥ ਨਮਸਤੰ ਅਪਾਤੇ॥*
*ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥੧੭॥*
*ਅਦੇਸੰ ਅਦੇਸੇ॥ ਨਮਸਤੰ ਅਭੇਸੇ॥*
*ਨਮਸਤੰ ਨ੍ਰਿਧਾਮੇ॥ ਨਮਸਤੰ ਨ੍ਰਿਬਾਮੇ॥੧੮॥ (ਜਾਪੁ ਸਾਹਿਬ)*

ਅਕਾਲ ਪੁਰਖ ਹੀ ਸਭ ਦਾ ਨਾਸ਼ ਕਰਨ ਵਾਲਾ ਹੈ, ਸਭ ਉੱਤੇ ਦਇਆ ਕਰਨ ਵਾਲਾ ਹੈ। ਸਭ ਨੂੰ ਪੈਦਾ ਕਰਨ ਵਾਲਾ ਹੈ ਅਤੇ ਸਭ ਦੀ ਪਾਲਣਾ ਕਰਨ ਵਾਲਾ ਹੈ:

*ਨਮੋ ਸਰਬ ਕਾਲੇ॥ ਨਮੋ ਸਰਬ ਦਿਆਲੇ॥*
*ਨਮੋ ਸਰਬ ਰੂਪੇ॥ ਨਮੋ ਸਰਬ ਭੂਪੇ॥੧੯॥*
*ਨਮੋ ਸਰਬ ਖਾਪੇ॥ ਨਮੋ ਸਰਬ ਥਾਪੇ॥*
*ਨਮੋ ਸਰਬ ਕਾਲੇ॥ ਨਮੋ ਸਰਬ ਪਾਲੇ॥੨੦॥ (ਜਾਪੁ ਸਾਹਿਬ)*

ਅਕਾਲ ਪੁਰਖ ਸਾਰਿਆਂ ਦੇਸ਼ਾਂ ਵਿਚ ਮੌਜੂਦ ਹੈ ਅਤੇ ਸਾਰੇ ਪਹਿਰਾਵਿਆਂ ਵਿਚ ਹਾਜ਼ਰ ਹੈ, ਜੋ ਸਭ 'ਤੇ ਰਾਜ ਕਰਦਾ ਹੈ ਅਤੇ ਸਭਨਾ ਦਾ ਸਿਰਜਣਹਾਰ ਹੈ:

*ਕਿ ਸਰਬੱਤ੍ਰ ਦੇਸੈ॥ ਕਿ ਸਰਬੱਤ੍ਰ ਭੇਸੈ॥*
*ਕਿ ਸਰਬੱਤ੍ਰ ਰਾਜੈ॥ ਕਿ ਸਰਬੱਤ੍ਰ ਸਾਜੈ॥੧੧੨॥ (ਜਾਪੁ ਸਾਹਿਬ)*

ਅਕਾਲ ਪੁਰਖ ਹੰਕਾਰੀਆਂ ਦੇ ਹੰਕਾਰ ਨੂੰ ਭੰਨਣ ਵਾਲਾ ਅਤੇ ਗਰੀਬਾਂ ਦਾ ਰੱਖਿਅਕ ਤੇ ਪਾਲਣਹਾਰ ਹੈ:

*.ਗਨੀਮੁਲ ਸ਼ਿਕਸਤੈ॥ .ਗਰੀਬੁਲ ਪਰਸਤੈ॥*
*ਬਿਲੰਦੁਲ ਮਕਾਨੈਂ॥ ਜ਼ਮੀਨੁਲ ਜ਼ਮਾਨੈਂ॥੧੨੨॥ (ਜਾਪੁ ਸਾਹਿਬ)*

ਅਕਾਲ ਪੁਰਖ ਕੁਕਰਮਾਂ ਤੇ ਬਦੀਆਂ ਦਾ ਨਾਸ਼ ਕਰਨ ਵਾਲਾ ਹੈ ਅਤੇ ਸਭ ਸੁਧਰਮਾਂ ਨੂੰ ਨਿਭਾਉਣ ਵਾਲਾ ਹੈ:

*ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ॥੧੯੭॥* *(ਜਾਪੁ ਸਾਹਿਬ)*

ਅਕਾਲ ਪੁਰਖ ਦਾ ਹੀ ਸਭ ਪਾਸੇ ਹੁਕਮ ਵੱਜ ਰਿਹਾ ਹੈ ਅਤੇ ਅਕਾਲ ਪੁਰਖ ਹੀ ਸਮੇਂ, ਕਾਲ, ਜਨਮ ਤੇ ਮਰਨ ਦੇ ਦੁਖ ਨੂੰ ਨਾਸ਼ ਕਰਨ ਵਾਲਾ ਹੈ। ਉਹ ਦਇਆ ਰੂਪ ਹੈ ਤੇ ਸਦਾ ਸਭ ਦੇ ਅੰਗ-ਸੰਗ ਰਹਿਣ ਵਾਲਾ ਹੈ:

*ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ॥*
*ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ॥*
*ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ॥*
*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥੧੯੯॥* *(ਜਾਪੁ ਸਾਹਿਬ)*

ਗੁਰੂ ਸਾਹਿਬ ਅਕਾਲ ਪੁਰਖ ਦੀ ਮਹਾਨਤਾ ਤੇ ਗੁਣਾਂ ਨੂੰ ਦਰਸਾਅ ਕੇ ਫਿਰ ਸਪੱਸ਼ਟ ਕਰਦੇ ਹਨ ਕਿ ਅਕਾਲ ਪੁਰਖ ਸਦਾ ਹੀ ਦੀਨਾਂ ਦੀ ਰੱਖਿਆ ਕਰਦਾ ਹੈ ਤੇ ਪ੍ਰਤਿਪਾਲਣਾ ਕਰਦਾ ਹੈ ਅਤੇ ਸੰਤਾਂ-ਭਗਤਾਂ ਨੂੰ ਉਭਾਰਨ ਵਾਲਾ ਤੇ ਗ਼ਰੂਰ ਭਰੇ ਜਾਬਰ ਤੇ ਦੁਸ਼ਟਾਂ ਦਾ ਖਾਤਮਾ ਕਰਨ ਵਾਲਾ ਹੈ। ਉਹ ਸਰਬ-ਸ਼ਕਤੀਮਾਨ ਦੁਖੀਆਂ ਤੇ ਦੀਨਾਂ ਦੇ ਦੁਖਾਂ ਨੂੰ ਹਰਨ ਵਾਲਾ ਅਤੇ ਦੁਰਜਨਾਂ ਦੇ ਦਲ ਜੋ ਪਾਪ ਤੇ ਜ਼ਬਰ ਕਰ ਕੇ ਜ਼ੁਲਮ ਕਰਦੇ ਹਨ, ਨੂੰ ਪਲ ਵਿਚ ਹੀ ਨਾਸ਼ ਕਰ ਦੇਣ ਵਾਲਾ ਹੈ:

*-ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ॥*
*-ਦਾਹਤ ਹੈ ਦੁਖ ਦੋਖਨ ਕੌ ਦਲ ਦੁੱਜਨ ਕੇ ਪਲ ਮੈ ਦਲ ਡਾਰੈ॥*
*(ਅਕਾਲ ਉਸਤਤ)*

ਗੁਰੂ ਸਾਹਿਬ ਅਕਾਲ ਪੁਰਖ ਉੱਤੇ ਪੂਰਨ ਵਿਸ਼ਵਾਸ ਕਰਨ ਅਤੇ ਉਸ ਸਰਬ-ਸ਼ਕਤੀਮਾਨ ਉੱਤੇ ਭਰੋਸਾ ਕਰਨਾ ਦ੍ਰਿੜ੍ਹ ਕਰਾ ਕੇ ਖਾਲਸੇ ਅੰਦਰ ਸੂਰਬੀਰਤਾ ਜਗਾਉਣ ਦੀ ਇਸੇ ਜੁਗਤਿ ਵਿਚ ਅਕਾਲ ਪੁਰਖ ਨੂੰ:

*ਨਮੋ ਸਸਤ੍ਰ ਪਾਣੇ॥ ਨਮੋ ਅਸਤ੍ਰ ਮਾਣੇ॥* *(ਜਾਪੁ ਸਾਹਿਬ)*

ਕਹਿ ਕੇ ਸ਼ਸਤ੍ਰਧਾਰੀ ਬਣਾ ਕੇ ਅਰਾਧਨਾ ਕਰਦੇ ਹਨ। ਉਨ੍ਹਾਂ ਦਾ ਮਨੋਰਥ ਭਗਤੀ ਦੇ ਨਾਲ ਸ਼ਕਤੀ ਨੂੰ ਸੰਯੁਕਤ ਕਰਨਾ ਹੈ। ਧਰਮ-ਯੁੱਧ ਵਿਚ ਦੁਸ਼ਟਾਂ ਦੇ ਨਾਸ਼ ਲਈ ਸ਼ਸਤਰ ਜ਼ਰੂਰੀ ਹਨ:

*ਅਕਾਲ ਪੁਰਖ ਕੀ ਰਛਾ ਹਮਨੈ॥ ਸਰਬ ਲੋਹ ਦੀ ਰਛਿਆ ਹਮਨੈ॥*
*ਸਰਬ ਕਾਲ ਜੀ ਦੀ ਰਛਿਆ ਹਮਨੈ॥ ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ॥*
*(ਅਕਾਲ ਉਸਤਤ)*

ਗੁਰੂ ਜੀ ਅਕਾਲ ਪੁਰਖ ਪਾਸੋਂ ਅਸੀਸ ਮੰਗਦਿਆਂ ਬੇਨਤੀ ਕਰਦੇ ਹਨ ਕਿ ਅਕਾਲ ਪੁਰਖ ਸਦਾ ਅੰਗ-ਸੰਗ ਰਹੇ ਅਤੇ ਮਨ ਤੋਂ ਮੌਤ ਦਾ ਡਰ ਹਮੇਸ਼ਾਂ ਲਈ ਹਟਾ ਦੇਵੇ:

*ਆਪ ਹਾਥ ਦੈ ਮੁਝੈ ਉਬਰਿਯੈ॥ ਮਰਨ ਕਾਲ ਕਾ ਤ੍ਰਾਸ ਨਿਵਰਿਯੈ॥*
*ਹੂਜੋ ਸਦਾ ਹਮਾਰੇ ਪੱਛਾ॥ ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੫॥ (ਚੌਪਈ ਸਾਹਿਬ)*

ਦਸਮੇਸ਼ ਪਿਤਾ ਅਕਾਲ ਪੁਰਖ ਅੱਗੇ ਜੋਦੜੀ ਕਰਦੇ ਹਨ ਕਿ ਉਨ੍ਹਾਂ ਉੱਪਰ ਨਿਰਭੈਤਾ, ਨੇਕਨੀਤੀ ਤੇ ਸਵੈ-ਤਿਆਗ ਦੀ ਭਾਵਨਾ ਦੀ ਦ੍ਰਿੜ੍ਹਤਾ ਬਣੀ ਰਹੇ। ਉਹ ਕਿਸੇ ਨਿੱਜੀ ਸੁਖ ਤੇ ਲਾਭ ਦੇ ਜਾਚਕ ਨਹੀਂ ਬਣਦੇ। ਉਹ ਭਰਪੂਰ ਸ਼ਰਧਾ ਨਾਲ ਸ਼ੁਭ ਕੰਮ ਕਰਨ ਤੋਂ ਕਦੇ ਨਾ ਡਰਨ, ਆਪਣੀ ਜਿੱਤ ਉੱਤੇ ਪੂਰਨ ਵਿਸ਼ਵਾਸ, ਸਦਾ ਅਕਾਲ ਪੁਰਖ ਦੇ ਗੁਣ-ਗਾਇਨ ਦੀ ਭਾਵਨਾ ਅਤੇ ਭੀੜਾਂ ਬਣਨ 'ਤੇ ਧਰਮ-ਯੁੱਧ ਵਿਚ ਜੂਝਦਿਆਂ ਆਪਣਾ ਆਪ ਨਿਛਾਵਰ ਕਰ ਦੇਣ ਦਾ ਵਰ ਮੰਗਦੇ ਹਨ:

*ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ।*
*ਨ ਡਰੋ ਅਰਿ ਸੋ ਜਬ ਜਾਇ ਲਰੋ, ਨਿਸਚੈ ਕਰਿ ਅਪੁਨੀ ਜੀਤ ਕਰੋਂ।*
*ਅਰੁ ਸਿਖਹੋਂ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ।*
*ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ। (ਚੰਡੀ ਚਰਿਤ੍ਰ)*

ਫਿਰ ਇਸ ਸੋਚ ਦਾ ਕਮਾਲ ਇਹ ਹੈ ਕਿ ਅਜਿਹੀ ਮਾਨਸਿਕ ਜਾਗ੍ਰਿਤੀ ਤੇ ਸਰੀਰਕ ਸ਼ਕਤੀ ਲਈ ਤਿਆਰੀ ਦੇ ਨਾਲ ਪ੍ਰਭੂ ਦੀ ਅਰਾਧਨਾ ਵੀ ਜਾਰੀ ਰਹੀ। ਪਰ ਉਸ ਪ੍ਰਭੂ ਨੂੰ ਹੁਣ ਸਰਬ-ਲੋਹ, 'ਸ੍ਰੀ ਅਸਿਕੇਤਿ', ਖੜਗਕੇਤਿ ਕਹਿ ਕੇ ਧਿਆਇਆ ਜਾਣ ਲੱਗ ਪਿਆ ਅਤੇ ਸਭ ਆਲੇ-ਦੁਆਲੇ ਵਿਚ ਤੇਗ ਅਤੇ ਉਸ ਦੇ ਸਿਰਜਣਹਾਰ ਦੀ ਜੈ-ਜੈ ਹੋਣ ਲੱਗ ਪਈ:

*ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰ ਬੰਡੰ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ॥*
*ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ॥੨॥*

*(ਬਚਿਤ੍ਰ ਨਾਟਕ)*

ਇਕਈਸ਼ਵਰਤਾ, ਵਿਸ਼ਵ ਏਕਤਾ ਤੇ ਮਾਨਵ ਪਿਆਰ ਦੀ ਅਜਿਹੀ ਅਦੁੱਤੀ ਸਿੱਖਿਆ ਦਿੰਦਿਆਂ ਦਸਮੇਸ਼ ਜੀ ਨੇ ਇੱਥੇ ਹੀ ਬਸ ਨਹੀਂ ਕੀਤੀ, ਸਗੋਂ ਨਿਧੜਕ ਹੋ ਕੇ ਇਹ ਆਖਿਆ:

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥੧੬॥੮੬॥*

*(ਅਕਾਲ ਉਸਤਤ)*

ਇਸ ਤਰ੍ਹਾਂ ਦੇ ਰੱਬ ਦੀ ਇਕਵਤਾ ਤੇ ਮਨੁੱਖ ਦੀ ਭਰਾਤਰੀਅਤਾ ਦੇ ਇਸ ਬੇਬਾਕ ਵਰਣਨ ਨਾਲ ਲੋਕਾਂ ਨੂੰ ਇਕ ਨਵੀਂ ਸੋਚ ਮਿਲ ਗਈ ਅਤੇ ਉਹ ਆਪਣੇ ਹੱਕਾਂ ਲਈ ਜੂਝਣ ਵਾਸਤੇ ਹੋਰ ਦ੍ਰਿੜ੍ਹ ਸੰਕਲਪ ਹੋ ਗਏ ਗੁਰੂ ਜੀ ਨੇ ਇਹ ਵੀ ਦ੍ਰਿੜ੍ਹ ਕਰਾ ਦਿੱਤਾ ਕਿ ਹੁਣ ਜਦ ਸਭ ਹੀਲੇ ਦੀਨਾਂ ਤੇ ਧਰਮੀਆਂ ਉੱਤੇ ਜਾਬਰ ਹਕੂਮਤ ਵੱਲੋਂ ਦਮਨ ਨਾ ਕਰਨ ਦੇ ਖਤਮ ਹੋ ਗਏ ਹਨ ਤਾਂ ਤੇਗ ਚੁੱਕਣੀ ਹਲਾਲ ਬਣ ਗਈ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ॥੨੨॥* *(ਜ਼ਫਰਨਾਮਾ)*

ਗੁਰੂ ਸਾਹਿਬ ਤਾਂ ਹਲੀਮੀ ਦੀ ਮੂਰਤ ਸਨ। ਉਨ੍ਹਾਂ ਅੰਦਰ ਲੋਕ-ਤੰਤਰੀ ਸੇਵਕ ਭਾਵਨਾ ਭਰੀ ਹੋਈ ਸੀ। ਪ੍ਰਭੂ ਪਾਸ ਅਰਦਾਸ ਕਰਦੇ ਹਨ ਸਭ ਤੋਂ ਉੱਚੇ ਤੇ ਸੁੱਚੇ ਮੇਰੇ ਜੀਊੜੇ ਮੇਰੇ ਸਿੱਖ ਹਨ। ਇਨ੍ਹਾਂ ਦੀ ਮਿਹਰਬਾਨੀ ਨਾਲ ਪੰਜ ਜੰਗ ਜਿੱਤੇ ਹਨ ਅਤੇ ਆਪ ਜੀ ਦੀ ਕਿਰਪਾ ਨਾਲ ਅਤੇ ਇਨ੍ਹਾਂ ਦੇ ਸਹਿਯੋਗ ਨਾਲ ਸਭ ਕੁਝ ਪ੍ਰਾਪਤ ਕੀਤਾ ਹੈ:

*ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ; ਇਨ ਹੀ ਕੇ ਪ੍ਰਸਾਦਿ ਸੋਂ ਦਾਨ ਕਰੇ।*
*ਅਘ ਓਘ ਟਰੇ ਇਨ ਹੀ ਕੇ ਪ੍ਰਸਾਦਿ; ਕ੍ਰਿਪਾ ਇਨ ਕੀ ਪੁਨਿ ਧਾਮ ਭਰੇ।*
*ਇਨ ਹੀ ਕੇ ਪ੍ਰਸਾਦਿ ਸੁਬਿੱਦਿਯ ਭਏ; ਇਨ ਹੀ ਕੀ ਕ੍ਰਿਪਾ ਸਭ ਸਤ੍ਰੁ ਮਰੇ।*
*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ; ਨਹੀਂ ਮੋ ਸੇ ਗਰੀਬ ਕਰੋਰ ਪਰੇ॥*
*(ਸ੍ਰੀ ਦਸਮ ਗ੍ਰੰਥ)*

ਦਸਮ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਾਵ 'ਸ਼ਬਦ ਗੁਰੂ' ਨੂੰ ਖਾਲਸੇ ਦਾ ਗੁਰੂ ਥਾਪ, ਉਸ ਦੀ ਤਾਬਿਆ ਸਿੱਖ ਪੰਥ ਨੂੰ ਰੱਖ ਕੇ ਸਭ ਤਰ੍ਹਾਂ ਦੀ ਦੇਹਧਾਰੀ ਗੁਰੂ ਦੀ ਪ੍ਰਥਾ ਨੂੰ ਸਮਾਪਤ ਕਰ ਦਿੱਤਾ। ਉਨ੍ਹਾਂ 'ਸ਼ਬਦ ਗੁਰੂ' ਦੀ ਇਹ ਨਰੋਈ ਲੀਹ ਤੋਰੀ ਹੈ ਅਤੇ ਇਸ ਤਰ੍ਹਾਂ ਸ਼ਬਦ ਨੂੰ ਹੀ ਅਧਿਆਤਮਕ, ਨੈਤਿਕਤਾ ਤੇ ਹਰ ਤਰ੍ਹਾਂ ਦੀ ਅਗਵਾਈ ਦਾ ਮਾਰਗ-ਦਰਸ਼ਕ ਥਾਪਿਆ ਹੈ।

ਦਸਮ ਪਿਤਾ ਦੇ ਚਿੰਤਨ ਤੇ ਵਿਚਾਰਧਾਰਾ ਦਾ ਹੀ ਪਰਿਣਾਮ ਹੈ ਕਿ ਖਾਲਸਾ ਪੰਥ ਨੇ ਦ੍ਰਿੜ੍ਹ ਸੰਕਲਪ ਹੋ ਕੇ ਮੁਗ਼ਲ ਸਰਕਾਰ ਵੱਲੋਂ ਖੜੀਆਂ ਕੀਤੀਆਂ ਅਨੇਕ ਰੁਕਾਵਟਾਂ, ਪਰੇਸ਼ਾਨੀਆਂ ਅਤੇ ਬੰਧਨਾਂ ਨੂੰ ਚੂਰ ਕਰ ਕੇ ਮੁਗ਼ਲ ਸਾਮਰਾਜ ਨਾਲ ਟੱਕਰ ਲੈ ਕੇ ਛੇ ਜੰਗਾਂ ਲੜ ਕੇ ਜਿੱਤਾਂ ਦੀ ਪ੍ਰਾਪਤੀ ਕੀਤੀ ਅਤੇ ਇਸ ਧਰਮ-ਯੁੱਧ ਦੇ ਸੰਘਰਸ਼ ਵਿਚ ਹਜ਼ਾਰਾਂ ਸਿੰਘਾਂ ਨੇ ਜੂਝਦਿਆਂ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਰਬੰਸਦਾਨੀ ਦਸਮੇਸ਼ ਜੀ ਨੂੰ ਵੀ ਇਸੇ ਸੰਘਰਸ਼ ਵਿਚ ਆਪਣੇ ਦੋ ਵੱਡੇ ਸਾਹਿਬਜ਼ਾਦੇ ਚਮਕੌਰ ਦੀ ਜੰਗ ਵਿਚ ਅਤੇ ਦੋ ਛੋਟੇ ਸਾਹਿਬਜ਼ਾਦੇ ਸਰਹਿੰਦ ਦੀ ਦੀਵਾਰ ਵਿਚ ਚਿਣਵਾਉਣੇ ਪਏ ਤੇ ਮਾਤਾ ਜੀ ਕੁਰਬਾਨ ਕਰਨੀ ਪਈ। ਗੁਰੂ ਸਾਹਿਬ ਆਖਰੀ ਦਮ ਤਕ ਅਣਖ, ਬੀਰਤਾ, ਸਵੈਮਾਣ, ਤੇ ਅਕਾਲ ਦੇ ਭਰੋਸੇ ਵਾਲੀ ਚੜ੍ਹਦੀ ਕਲਾ ਵਿਚ ਰਹੇ। ਉਨ੍ਹਾਂ ਦੀ ਜਗਾਈ ਜੋਤ ਦੇ ਪ੍ਰਕਾਸ਼ ਵਿਚ ਪੂਰੀ ਅਠਾਰ੍ਹਵੀਂ ਸਦੀ ਵਿਚ ਖਾਲਸੇ ਨੇ ਸੰਘਰਸ਼ ਕਰਦਿਆਂ ਸ਼ਹੀਦੀਆਂ ਪ੍ਰਾਪਤ ਕੀਤੀਆਂ ਅਤੇ ਇਸ ਸਦੀ ਦੇ ਅੰਤ ਮੁਗ਼ਲ ਸਾਮਰਾਜ ਨੂੰ ਸਦਾ ਲਈ ਮੇਟ ਕੇ ਖਾਲਸਾ ਪੰਥ ਤੇ ਲੋਕਾਂ ਦਾ ਰਾਜ ਸਥਾਪਿਤ ਕਰ ਦਿੱਤਾ।

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਿੰਤਨ ਦੀ ਮਹਾਨਤਾ ਹੈ ਕਿ ਇਸ ਸੰਕਲਪ ਪ੍ਰਬੰਧ ਦੁਆਰਾ ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਨੂੰ ਪੁਨਰ-ਪ੍ਰਕਾਸ਼ਿਤ ਕਰ ਕੇ ਖਾਲਸੇ ਦੀ ਨਿਵੇਕਲੀ ਪਛਾਣ ਸਥਾਪਿਤ ਕੀਤੀ ਅਤੇ ਹੱਕ-ਸੱਚ ਧਰਮ ਦੀ ਸੁਰੱਖਿਆ ਅਤੇ ਦੇਸ਼ ਦੀ ਅਜ਼ਾਦੀ ਲਈ ਸੰਘਰਸ਼ ਤੇ ਕੁਰਬਾਨੀ ਦਿੱਤੀ ਹੈ। ਸਪਿਰਟ ਫੂਕ ਕੇ ਸਦੀਵ ਲਈ ਨਵੀਂ ਵਿਚਾਰ ਧਾਰਾ ਦੀ ਇਕ ਜੋਤ ਜਗਾਈ ਹੈ। ■

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿੱਦਿਆ ਦਾ ਸੰਕਲਪ

*-ਡਾ. ਗੁਰਵਿੰਦਰ ਕੌਰ**

'ਵਿੱਦਿਆ[੧] ਦਾ ਸੰਕਲਪ' ਬਹੁਤ ਮਹਤੱਵਪੂਰਨ ਵਿਸ਼ਾ ਹੈ। ਬੇਸ਼ੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿੱਦਿਆ ਨਾਲ ਸੰਬਧਿਤ ਵਿਚਾਰ ਸਿੱਧੇ ਤੌਰ 'ਤੇ ਨਹੀਂ ਦਿੱਤੇ ਹੋਏ ਫਿਰ ਵੀ ਗੁਰਬਾਣੀ ਦਾ ਡੂੰਘਾਈ ਨਾਲ ਅਧਿਐਨ ਕੀਤਿਆਂ ਸਾਨੂੰ ਅਨੇਕਾਂ ਤੁਕਾਂ ਅਜਿਹੀਆਂ ਮਿਲ ਜਾਂਦੀਆਂ ਹਨ ਜਿਨ੍ਹਾਂ ਵਿਚ ਵਿੱਦਿਆ ਦੇ ਅਨੇਕਾਂ ਪੱਖਾਂ 'ਤੇ ਰੋਸ਼ਨੀ ਪਾਈ ਗਈ ਹੈ। ਵਿਸ਼ੇਸ਼ ਤੌਰ 'ਤੇ 'ਦਖਣੀ ਓਅੰਕਾਰ' ਬਾਣੀ ਵਿਚ ਅਤੇ ਤਿੰਨ ਵਿਸ਼ੇਸ਼ ਬਾਣੀਆਂ, ਜਿਨ੍ਹਾਂ ਵਿਚ ਵਰਣਮਾਲਾ ਦੀ ਕ੍ਰਮਵਾਰ ਕਾਵਿ-ਮਈ ਵਿਆਖਿਆ ਕੀਤੀ ਹੋਈ ਹੈ, ਵਿਚ 'ਵਿੱਦਿਆ' ਨਾਲ ਸੰਬੰਧਿਤ ਗੰਭੀਰ ਚਰਚਾ ਕੀਤੀ ਹੋਈ ਹੈ। ਇਹ ਬਾਣੀਆਂ ਹਨ 'ਮਹਲਾ ੧ ਪਟੀ ਲਿਖੀ', 'ਮਹਲਾ ੩ ਪਟੀ' ਤੇ 'ਬਾਵਨ ਅਖਰੀ ਕਬੀਰ ਜੀਉ ਕੀ' ਹੱਥਲੇ ਲੇਖ ਵਿਚ (ਗੁਰਬਾਣੀ ਦੀ ਰੋਸ਼ਨੀ ਵਿਚ) 'ਵਿੱਦਿਆ ਦਾ ਮਹੱਤਵ', 'ਵਿੱਦਿਆ ਦਾ ਮਨੋਰਥ', 'ਵਿੱਦਿਆ-ਦਾਤਾ ਸਤਿਗੁਰੂ' ਤੇ 'ਵਿਦਵਾਨ ਦੇ ਲੱਛਣ' ਸਿਰਲੇਖਾਂ ਅਧੀਨ ਵਿਚਾਰ ਕੀਤੀ ਜਾ ਰਹੀ ਹੈ।

## ਵਿੱਦਿਆ ਦਾ ਮਹੱਤਵ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿੱਦਿਆ ਦੇ ਮਹੱਤਵ ਨੂੰ ਪ੍ਰਵਾਨ ਕੀਤਾ ਗਿਆ ਹੈ। ਵਿੱਦਿਆ ਪ੍ਰਕਾਸ਼ ਹੈ ਅਤੇ ਅਵਿੱਦਿਆ ਹਨੇਰਾ। ਹਨੇਰਾ ਓਨਾ ਚਿਰ ਰਹਿੰਦਾ ਹੈ, ਜਿੰਨਾ ਚਿਰ ਪ੍ਰਕਾਸ਼ ਨਹੀਂ ਹੋ ਜਾਂਦਾ (ਉਂਜ ਹਨੇਰੇ ਦੀ ਆਪਣੀ ਕੋਈ ਹੋਂਦ ਨਹੀਂ ਮੰਨੀ ਗਈ)। ਵਿੱਦਿਆ-ਹੀਣ ਮਨੁੱਖ ਅਗਿਆਨਤਾ ਰੂਪੀ ਹਨੇਰੇ ਅੰਦਰ ਭਟਕਦਾ ਹੋਇਆ ਬੇਚੈਨ ਰਹਿੰਦਾ ਹੈ ਤੇ ਜ਼ਿੰਦਗੀ ਵਿਚ ਠੋਕਰਾਂ ਖਾਂਦਾ ਹੈ ਕਿਉਂਕਿ ਉਹ ਵਿੱਦਿਆ-ਗਿਆਨ ਤੋਂ ਬਿਨਾ ਨੇਕੀ-ਬਦੀ, ਚੰਗਾ-ਮੰਦਾ, ਪੁੰਨ-ਪਾਪ, ਸਹੀ-ਗਲਤ, ਆਦਿ ਪਹਿਲੂਆਂ ਵਿਚਕਾਰ ਅੰਤਰ ਕਰਨ ਦੇ ਸਮਰੱਥ ਨਹੀਂ ਹੁੰਦਾ। ਇਸੇ ਲਈ ਗੁਰਬਾਣੀ ਵਿਚ ਮਨੁੱਖ ਨੂੰ ਵਿੱਦਿਆ ਦੁਆਰਾ ਪਹਿਲਾਂ ਆਪਣੇ ਆਪ ਨੂੰ ਪ੍ਰਕਾਸ਼ਮਾਨ ਕਰਨ ਅਤੇ ਫਿਰ ਵਿੱਦਿਆ ਫੈਲਾਉਣ ਦੇ ਉਦੇਸ਼ ਨਾਲ ਪਰਉਪਕਾਰੀ ਜੀਵ ਬਣ ਕੇ ਦੂਜਿਆਂ ਨੂੰ ਵਿੱਦਿਆ ਗ੍ਰਹਿਣ ਕਰਨ ਵਿਚ ਸਹਾਈ ਹੋਣ ਦੀ ਪ੍ਰੇਰਨਾ ਦਿੱਤੀ ਗਈ ਹੈ। ਗੁਰੂ ਜੀ ਦਾ ਫੁਰਮਾਨ ਹੈ:

*ਵਿਦਿਆ ਵੀਚਾਰੀ ਤਾਂ ਪਰਉਪਕਾਰੀ॥* *(ਪੰਨਾ ੩੫੬)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ "ਬਿਨੁ ਬਿਦਿਆ ਕਹਾ ਕੋਈ ਪੰਡਿਤ" ਕਥਨ

**ਪਿੰਡ ਤੇ ਡਾਕ: ਸੂਲਰ, ਜ਼ਿਲ੍ਹਾ ਪਟਿਆਲਾ। ਫ਼ੋਨ: ੦੧੭੫-੨੨੧੯੦੩*

ਦੁਆਰਾ ਮਨੁੱਖ ਦੇ ਜਨਮ ਤੋਂ ਵਿਦਵਾਨ ਹੋਣ ਦੇ ਵਿਚਾਰ ਨੂੰ ਮੁੱਢੋਂ ਹੀ ਰੱਦ ਕਰ ਦਿੱਤਾ ਹੈ। ਭਗਤ ਕਬੀਰ ਜੀ ਨੇ ਮਨ ਨੂੰ ਉੱਚੇ ਜੀਵਨ ਦੀ ਸੂਝ ਦੇਣ ਲਈ ਗਿਆਨ ਹਾਸਲ ਕਰਨ ਦੀ ਪ੍ਰੇਰਨਾ ਦਿੱਤੀ ਹੈ ਕਿਉਂਕਿ (ਚੰਗਾ) ਮੁਸਲਮਾਨ ਉਸ ਨੂੰ ਸਮਝਿਆ ਜਾਂਦਾ ਹੈ ਜੋ ਤਰੀਕਤ[੨] ਵਿਚ ਲੱਗਾ ਹੋਵੇ, ਅਤੇ (ਚੰਗਾ) ਹਿੰਦੂ ਉਸ ਨੂੰ ਜੋ ਵੇਦਾਂ ਤੇ ਪੁਰਾਣਾਂ ਦੀ ਖੋਜ ਕਰਦਾ ਹੋਵੇ:

*ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ॥*
*ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ॥* *(ਪੰਨਾ ੩੪੦)*

ਸੰਸਾਰਿਕ ਪੱਖੋਂ, ਮਨੁੱਖ ਲਈ ਵਿੱਦਿਆ ਦਾ ਮਹੱਤਵ ਹਰ ਕਾਲ ਵਿਚ ਰਿਹਾ ਹੈ ਅਤੇ ਸਮੁੱਚੇ ਵਿੱਦਿਆ ਦੀ ਮਹਤੱਤਾ ਨੂੰ ਪ੍ਰਵਾਨ ਕੀਤਾ ਗਿਆ ਹੈ। ਵਿੱਦਿਆ ਪ੍ਰਾਪਤ ਕਰਨ ਦੇ ਸਮਰੱਥ ਹੋਣ ਕਾਰਨ ਹੀ ਮਨੁੱਖ ਨੂੰ ਬ੍ਰਹਿਮੰਡ ਦੇ ਸਮੂਹ ਪ੍ਰਾਣੀਆਂ ਤੋਂ ਸਰਬ-ਉੱਚ ਦਰਜਾ ਹਾਸਲ ਹੈ। ਡਾ. ਕੁਲਦੀਪ ਸਿੰਘ ਲਿਖਦੇ ਹਨ, "ਅਜੋਕਾ ਕਾਲ ਵਿਗਿਆਨ ਦਾ ਕਾਲ ਮੰਨਿਆ ਜਾਂਦਾ ਹੈ। ਇਸ ਕਾਲ ਵਿਚ ਵਿੱਦਿਆ ਦੇ ਪਸਾਰੇ ਨਾਲ ਜੋ ਗਿਆਨ-ਵਿਗਿਆਨ ਦੇ ਖੇਤਰ ਵਿਚ ਪ੍ਰਗਤੀ ਹੋਈ ਹੈ, ਉਹ ਪਹਿਲਾਂ ਕਿਸੇ ਕਾਲ ਵਿਚ ਨਹੀਂ ਹੋਈ। ਜੇ ਇਸ ਵਿਚਾਰ ਦੇ ਸੰਦਰਭ ਵਿਚ ਅਤੀਤ ਨੂੰ ਵਿਚਾਰੀਏ ਤਾਂ ਅਸੀਂ ਕਹਿ ਸਕਦੇ ਹਾਂ ਕਿ ਗਿਆਨ ਕਿਸੇ ਕਾਲ ਵਿਚ ਵੀ ਸੀਮਤ ਨਹੀਂ ਰਿਹਾ। ਗਿਆਨ ਉਹ ਵਸੀਹ ਤੇ ਅਸੀਮਤ ਖਜ਼ਾਨਾ ਹੈ, ਇਸ ਨੂੰ ਜਿੰਨਾ ਫਰੋਲਿਆ ਜਾਵੇ ਉਨਾਂ ਹੀ ਇਹ ਖੋਜੀ ਨੂੰ ਅੱਗੇ ਵਧਣ ਲਈ ਪ੍ਰੇਰਣਾ ਦਿੰਦਾ ਹੈ। ਹਰ ਕਾਲ ਦਾ ਖੋਜੀ ਗਿਆਨ ਦੇ ਪਸਾਰੇ ਨਾਲ ਕੁਦਰਤ ਦੇ ਖਜ਼ਾਨੇ ਨੂੰ ਵੱਧ ਤੋਂ ਵੱਧ ਫਰੋਲਣ ਲਈ ਉਤਸ਼ਾਹਤ ਹੁੰਦਾ ਰਿਹਾ ਹੈ।[੩] ਮਨੁੱਖ ਲਈ ਵਿੱਦਿਆ ਅਜਿਹਾ ਵਡਮੁੱਲਾ ਧਨ ਹੈ ਜਿਨ੍ਹਾਂ ਕੋਈ ਇਸ ਨੂੰ ਖਰਚ ਕਰੇ ਉਨ੍ਹਾਂ ਹੀ ਇਹ ਵਧਦਾ ਜਾਂਦਾ ਹੈ। ਵਿੱਦਿਆ ਦਾ ਖਜ਼ਾਨਾ ਵੰਡਿਆਂ ਮੁੱਕਦਾ ਨਹੀਂ। ਵਿੱਦਿਆ ਦਾ ਦਾਨ ਸਾਰੇ ਦਾਨਾਂ ਤੋਂ ਸਰਵੋਤਮ ਦਾਨ ਮੰਨਿਆ ਜਾਂਦਾ ਹੈ। ਆਮ ਤੌਰ 'ਤੇ ਵਿੱਦਿਆ ਨੂੰ ਮਨੁੱਖ ਦਾ ਤੀਸਰਾ ਨੇਤਰ ਕਿਹਾ ਜਾਂਦਾ ਹੈ ਜਿਸ ਦੇ ਖੁੱਲ੍ਹਣ ਨਾਲ ਮਨੁੱਖੀ ਜੀਵਨ ਰੁਸ਼ਨਾ ਜਾਂਦਾ ਹੈ। ਵਿਕਟਰ ਹਿਊਗੋ ਲਿਖਦਾ ਹੈ ਕਿ ਜਿਹੜਾ ਮਨੁੱਖ ਸੰਸਾਰ ਵਿਚ ਇਕ ਪਾਠਸ਼ਾਲਾ ਖੋਲ੍ਹਦਾ ਹੈ, ਉਹ ਇਕ ਜੇਲ੍ਹ ਬੰਦ ਕਰ ਦਿੰਦਾ ਹੈ, ਕਿਉਂਕਿ ਵਿੱਦਿਆ ਮਨੁੱਖ ਨੂੰ ਵਧੀਆ ਜੀਵਨ ਜਿਊਣ ਲਈ ਸਹਾਇਕ ਹੁੰਦੀ ਹੈ ਤੇ ਚੰਗੇ ਇਨਸਾਨ ਅਤੇ ਨਾਗਰਿਕ ਬਣਾਉਂਦੀ ਹੈ। ਵਿੱਦਿਆ-ਹੀਨ ਮਨੁੱਖ ਨੂੰ ਤਾਂ ਪਸ਼ੂ ਸਮਾਨ ਕਿਹਾ ਗਿਆ ਹੈ ਕਿਉਂਕਿ ਵਿੱਦਿਆ ਦੁਆਰਾ ਹੀ ਉਹ ਆਪਣੇ ਤੇ ਆਪਣੇ ਆਲੇ-ਦੁਆਲੇ ਪ੍ਰਤੀ ਜਾਗਰੂਕ ਹੁੰਦਾ ਹੈ। ਇਕ ਅਮਰੀਕਨ ਕਹਾਵਤ ਹੈ:-Genious Without education is like silver in the mine. ਜਸਟਿਸ ਜੇ. ਸੀ. ਨਾਰੰਗ ਅਨੁਸਾਰ: "Education is a pious mission, associated directly with the prosperity of the citizens. True

education means the flowering of all aspects of personality."

ਵਿੱਦਿਆ ਦੀ ਪ੍ਰਾਪਤੀ ਲਈ ਅੱਖਰ-ਗਿਆਨ ਦੇ ਮਹੱਤਵ ਨੂੰ 'ਜਪੁਜੀ' ਸਾਹਿਬ ਦੀਆਂ ਇਨ੍ਹਾਂ ਤੁਕਾਂ ਵਿਚ ਦਰਸਾਇਆ ਗਿਆ ਹੈ:

*-ਅਖਰੀ ਨਾਮੁ ਅਖਰੀ ਸਾਲਾਹ॥ ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥ ਅਖਰਾ ਸਿਰਿ ਸੰਜੋਗੁ ਵਖਾਣਿ॥* *(ਪੰਨਾ ੪)*
*ਅਤੇ*
*-ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ॥ ਅਖਰ ਕਰਿ ਕਰਿ ਬੇਦ ਬੀਚਾਰੇ॥*
*ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ॥ ਅਖਰ ਨਾਦ ਕਥਨ ਵਖ੍ਯ੍ਯਾਨਾ॥*
*ਅਖਰ ਮੁਕਤਿ ਜੁਗਤਿ ਭੈ ਭਰਮਾ॥ ਅਖਰ ਕਰਮ ਕਿਰਤਿ ਸੁਚ ਧਰਮਾ॥*
*(ਪੰਨਾ ੨੬੧)*

ਗੁਰਬਾਣੀ ਵਿੱਚੋਂ 'ਬਹੀਐ ਪੜਿਆ ਪਾਸਿ' ਭਾਵ ਪੜ੍ਹਿਆਂ ਦੀ ਸੰਗਤ ਵਿਚ ਬੈਠਣ ਦੀ ਪ੍ਰੇਰਨਾ ਮਿਲਦੀ ਹੈ ਕਿਉਂਕਿ ਉਨ੍ਹਾਂ ਦੀ ਸੰਗਤ ਵਿਚ ਚੰਗੇ ਕੰਮ ਕਰਨ ਨੂੰ ਸ੍ਰੇਸ਼ਠ ਦੱਸਿਆ ਜਾਂਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਇਸ ਪ੍ਰਥਾਇ ਹੇਠ ਲਿਖਿਆ ਫੁਰਮਾਨ ਹੈ:

*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥*
*ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥*
*ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥* *(ਪੰਨਾ ੧੪੬)*

ਗੁਰੂ ਆਸ਼ੇ ਅਨੁਸਾਰ, ਜੇ ਮਨੁੱਖ ਅਕਲ (ਬੁੱਧੀ, ਗਿਆਨ ਦਾ ਮਾਲਕ ਹੋਵੇ ਤਾਂ ਹੀ ਵਾਹਿਗੁਰੂ ਦਾ ਸਿਮਰਨ ਤੇ ਮਾਣ ਵਡਿਆਈ ਪ੍ਰਾਪਤ ਕਰਨ ਅਤੇ ਦਾਨ ਕਰਨ ਦੇ ਯੋਗ ਹੋ ਸਕਦਾ ਹੈ:

*-ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ॥* *(ਪੰਨਾ ੧੨੪੫)*

ਅਕਲਹੀਣ ਲੋਕ ਮੂਰਖ ਹੀ ਰਹਿੰਦੇ ਹਨ, ਉਨ੍ਹਾਂ ਨੂੰ ਸਮਝਾਉਣ ਦਾ ਕੋਈ ਲਾਭ ਨਹੀਂ:

*-ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ॥* *(ਪੰਨਾ ੭੮੯)*
*-ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ॥* *(ਪੰਨਾ ੨੨੯)*

ਸਿੱਖ ਧਰਮ ਵਿਚ 'ਗੁਰਮੁਖੀ' ਅਤੇ 'ਗੁਰਸਿੱਖੀ' ਦੀ ਵਿੱਦਿਆ ਦੇ ਨਾਲ ਹੋਰ ਵਿੱਦਿਆ ਗ੍ਰਹਿਣ ਕਰਨ ਲਈ ਵੀ ਨਿਰਦੇਸ਼ ਮਿਲਦੇ ਹਨ। 'ਸਿੱਖ ਰਹਿਤ ਮਰਯਾਦਾ' ਵਿਚ 'ਗੁਰਮਤਿ ਦੀ ਰਹਿਣੀ' ਸਿਰਲੇਖ ਅਧੀਨ ਇਉਂ ਅੰਕਿਤ ਹੈ:

੧. ਸਿੱਖ ਲਈ ਗੁਰਮੁਖੀ ਵਿੱਦਿਆ ਪੜ੍ਹਨੀ ਜ਼ਰੂਰੀ ਹੈ। ਹੋਰ ਵਿੱਦਿਆ ਭੀ ਪੜ੍ਹੇ।
੨. ਸੰਤਾਨ ਨੂੰ ਗੁਰਸਿੱਖੀ ਦੀ ਵਿੱਦਿਆ ਦਿਵਾਉਣੀ ਸਿੱਖ ਦਾ ਫਰਜ਼ ਹੈ।[੪]

ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਮੁਖੀ ਵਿੱਦਿਆ ਦੇ ਵਿਸ਼ਾਲ ਅਰਥਾਂ ਵੱਲ ਧਿਆਨ ਦੁਆਇਆ ਹੈ: "ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਈਜਾਦ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪ੍ਰਚਾਰੀ ਵਰਣ ਮਾਲਾ, ਗੁਰਮੁਖੀ ਨਾਉਂ ਤੋਂ ਪ੍ਰਸਿੱਧ ਹੈ, ਜਿਸ ਵਿਚ ਪੰਜਾਬੀ ਬੋਲੀ ਉੱਤਮ ਰੀਤਿ ਨਾਲ ਲਿਖੀ ਪੜ੍ਹੀ ਜਾਂਦੀ ਹੈ, ਗੁਰਮੁਖੀ ਵਿਦਯਾ ਤੋਂ ਭਾਵ ਗੁਰੁਮਤ ਅਤੇ ਪੰਜਾਬੀ ਵਿਦਯਾ ਹੈ"।[੫] ਪ੍ਰੇਮ ਸੁਮਾਰਗ ਗ੍ਰੰਥ ਦੇ ਹਵਾਲੇ ਨਾਲ ਲਿਖਿਆ ਹੈ: " ਗੁਰਮੁਖੀ ਵਿਦਯਾ ਦਾ ਪ੍ਰਕਾਸ਼ ਅਰੁ ਹੋਰ ਵਿਦਯਾ ਕੀ ਤਾਕੀਦ ਕਰੈ, ਜੋ ਖਾਲਸੇ ਸ੍ਰੀ ਅਕਾਲ ਪੁਰੁਖ ਕੇ ਸਿੱਖ ਲੜਕੇ ਲੜਕੀਆਂ ਪੜ੍ਹਨ। "[੬] 'ਨੀਤੀ' ਅਤੇ 'ਵਿਦਯਾ-ਬੁਧੀ' ਸਿਰਲੇਖ ਹੇਠ ਲਿਖੇ ਵਾਕ ਵੀ ਇਸ ਤੱਥ ਦੀ ਪੁਸ਼ਟੀ ਕਰਦੇ ਹਨ:

*ਗੁਰਮੁਖੀ ਅੱਖਰ ਜੇ ਹੈਂ ਭਾਈ। ਸਿੰਘ, ਸਿੰਘ ਤੇ ਸੀਖਹੁ ਜਾਈ।*
*ਔਰ ਜੋ ਬਿਦਯਾ ਜਹ ਤਹ ਹੋਈ। ਅਵਰਨ ਤੇ ਵੀ ਲੇਵਹੁ ਸੋਈ।*[੭]

ਉੱਪਰ ਦਿੱਤੇ ਹਵਾਲਿਆਂ ਤੋਂ ਪਤਾ ਲੱਗਦਾ ਹੈ ਕਿ ਸੰਤਾਨ ਨੂੰ ਵਿੱਦਿਆ ਦਿਵਾਉਣੀ ਹਰ ਸਿੱਖ ਦਾ ਫਰਜ਼ ਹੈ। "ਭਾਵ ਇਹ ਹੈ ਕਿ ਹਰੇਕ ਸਿੱਖ ਨੂੰ ਪੂਰਾ ਵਿਦਵਾਨ ਹੋਣਾ ਚਾਹੀਏ। ਸਿੱਖ ਉਹੀ ਹੈ ਜਿਸ ਦੀ ਤਾਲੀਮ ਮਰਨ ਪ੍ਰਯੰਤ ਸਮਾਪਤ ਨਹੀਂ ਹੁੰਦੀ, ਸਾਰੀ ਅਵਸਥਾ ਜੋ ਵਿਦਜਾਰਥੀ ਬਣਿਆ ਰਹੇ, 'ਸਿੱਖ' ਪਦ ਚਰਿਤਾਰਥ ਕਰਦਾ ਹੈ। "[੮] ਇੱਥੇ ਇਹ ਸਪੱਸ਼ਟ ਕਰਨਾ ਜ਼ਰੂਰੀ ਹੈ ਕਿ 'ਸਿੱਖ' ਸ਼ਬਦ ਪੁਰਸ਼ ਅਤੇ ਇਸਤਰੀ ਦੋਹਾਂ ਲਈ ਹੈ। ਸਿੱਖ ਧਰਮ ਵਿਚ ਇਸਤਰੀਆਂ ਲਈ ਵੀ ਵਿੱਦਿਆ ਦਾ ਮਹਤੱਵ ਦਰਸਾਇਆ ਗਿਆ ਹੈ ਤੇ ਉਨ੍ਹਾਂ ਨੂੰ ਵੀ ਮਰਦਾਂ ਦੇ ਬਰਾਬਰ ਵਿੱਦਿਆ ਪ੍ਰਾਪਤ ਕਰਨ ਦਾ ਅਧਿਕਾਰ ਪ੍ਰਾਪਤ ਹੈ। ਗੁਰਬਾਣੀ ਵਿਚ ਜੇ ਗੁਰੂ ਜੀ ਨੇ ਇਸਤਰੀ ਨੂੰ ਜਨਮ-ਦਾਤੀ ਹੋਣ ਦਾ ਉੱਚਾ ਰੁਤਬਾ ਬਖਸ਼ਿਆ ਹੈ ਤਾਂ ਇਸ ਦੇ ਨਾਲ ਹੀ ਬੱਚੇ ਦੀ (ਸਭ ਤੋਂ ਪਹਿਲੀ) ਵਿੱਦਿਆ-ਦਾਤੀ ਅਤੇ ਪਰਵਾਰ ਦੇ ਬਾਕੀ ਮੈਂਬਰਾਂ ਨੂੰ ਸਿੱਖਿਆ ਦੇਣ ਯੋਗ ਹੋਣ ਦਾ ਮਾਣ ਵੀ ਦਿੱਤਾ ਹੈ। ਗੁਰਬਾਣੀ ਵਿਚ ਇਸਤਰੀ ਨੂੰ 'ਬਤੀਹ ਸੁਲਖਣੀ' ਭਾਵ ਬੱਤੀ ਗੁਣਾਂ ਵਾਲੀ ਆਖਿਆ ਹੈ। ਵਿਚਾਰਨਯੋਗ ਗੱਲ ਇਹ ਹੈ ਕਿ ਭਾਈ ਕਾਨ੍ਹ ਸਿੰਘ ਨੇ ਇਨ੍ਹਾਂ ਗੁਣਾਂ ਵਿਚ ਪੰਜਵਾਂ ਲੱਛਣ ਵਿੱਦਿਆ[੯] ਲਿਖਿਆ ਹੈ ਜਿਸ ਤੋਂ ਸਪੱਸ਼ਟ ਸੰਕੇਤ ਮਿਲਦਾ ਹੈ ਕਿ ਸਿੱਖ ਇਸਤਰੀ ਲਈ ਹੋਰ ਗੁਣਾਂ ਦੇ ਨਾਲ ਵਿੱਦਿਆ ਵਿਚ ਨਿਪੁੰਨ ਹੋਣਾ ਵੀ ਜ਼ਰੂਰੀ ਹੈ:

*ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥ . . .*
*ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥* *(ਪੰਨਾ ੩੭੧)*

ਉਪਰੋਕਤ ਵਿਚਾਰ ਦੇ ਆਧਾਰ 'ਤੇ ਸਿੱਧ ਹੁੰਦਾ ਹੈ ਕਿ ਗੁਰਬਾਣੀ ਵਿੱਦਿਆ ਪ੍ਰਾਪਤੀ ਦੇ ਵਿਰੋਧ ਵਿਚ ਨਹੀਂ ਹੈ ਪਰ ਸ਼ਰਤ ਇਹ ਹੈ ਕਿ ਵਿੱਦਿਆ ਪ੍ਰਾਪਤ ਕਰਨ ਉਪਰੰਤ ਮਨੁੱਖ ਦੇ ਜੀਵਨ ਵਿਚ ਤਬਦੀਲੀ ਆਉਣੀ ਚਾਹੀਦੀ ਹੈ। ਜੇ ਅਜਿਹਾ ਨਹੀਂ ਹੁੰਦਾ ਤਾਂ ਸਮਝੋ ਕਿ "ਪੜਣਾ ਗੁੜਣਾ ਸੰਸਾਰ ਕੀ ਕਾਰ" ਭਾਵ ਹੋਰਾਂ ਵਿਹਾਰਾਂ ਵਾਂਗ

ਵਿੱਦਿਆ ਪ੍ਰਾਪਤੀ ਸਾਡੇ ਲਈ ਇਕ ਵਿਹਾਰ ਬਣ ਕੇ ਰਹਿ ਗਿਆ ਹੈ।

**ਵਿੱਦਿਆ ਦਾ ਮਨੋਰਥ:**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿੱਦਿਆ ਦੇ ਸੰਕਲਪ ਸੰਬੰਧੀ ਵਿਚਾਰ ਕਰਨ ਲਈ ਇਹ ਜਾਣਨਾ ਬਹੁਤ ਜ਼ਰੂਰੀ ਹੈ ਕਿ ਗੁਰਬਾਣੀ ਅਨੁਸਾਰ ਵਿੱਦਿਆ ਦਾ ਅਸਲ ਮਨੋਰਥ ਕੀ ਹੈ? ਕਈ ਪ੍ਰਸ਼ਨ ਸਾਡੇ ਮਨ ਵਿਚ ਉੱਠਦੇ ਹਨ ਜਿਵੇਂ ਕਿ ਗੁਰਬਾਣੀ ਅਨੁਸਾਰ ਕੀ ਕੇਵਲ ਅੱਖਰ ਬੋਧ, ਜਾਣਕਾਰੀ, ਜਾਂ ਗਿਆਨ ਪ੍ਰਾਪਤੀ ਦਾ ਨਾਮ ਹੀ ਵਿੱਦਿਆ ਹੈ? ਜਾਂ ਕੇਵਲ ਵਿੱਦਿਆ ਦੇ ਕਿਸੇ ਖਾਸ ਅੰਗ ਦਾ ਮਾਹਿਰ ਹੀ ਸਹੀ ਅਰਥਾਂ ਵਿਚ ਵਿਦਵਾਨ ਅਖਵਾ ਸਕਦਾ ਹੈ? ਕੀ ਕਿਤਾਬਾਂ ਦੇ ਢੇਰਾਂ ਦੇ ਢੇਰ ਪੜ੍ਹਨ ਵਾਲਾ ਮਨੁੱਖ ਮਹਾਨ ਵਿਦਵਾਨ ਹੈ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਜਾਣਨ ਲਈ ਅਸੀਂ ਗੁਰਬਾਣੀ ਤੋਂ ਰਹਿਨੁਮਾਈ ਲੈਂਦੇ ਹਾਂ।

ਜਿਵੇਂ ਕਿ ਪਹਿਲਾਂ ਸੰਕੇਤ ਕੀਤਾ ਗਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਂ ਵਾਕ "ਵਿਦਿਆ ਵੀਚਾਰੀ ਤਾਂ ਪਰਉਪਕਾਰੀ" ਅਨੁਸਾਰ ਵਿੱਦਿਆ ਦਾ ਮਨੋਰਥ ਪਰਉਪਕਾਰ ਕਰਨਾ ਦੱਸਿਆ ਹੈ ਅਰਥਾਤ ਵਿੱਦਿਆ ਦੀ ਵਰਤੋਂ ਦੂਜਿਆਂ ਦੇ ਭਲੇ ਲਈ ਕਰਨੀ ਹੈ। ਵਿੱਦਿਆ ਪ੍ਰਾਪਤ ਕਰ ਕੇ ਜੇ ਮਨੁੱਖ ਦੂਜਿਆਂ ਦੀ ਭਲਾਈ ਕਰਨ ਵਾਲਾ ਬਣ ਗਿਆ ਹੈ ਤਾਂ ਸਮਝੋ ਕਿ ਉਸ ਨੇ ਵਿੱਦਿਆ ਦਾ ਮਨੋਰਥ ਸਮਝ ਲਿਆ ਹੈ। 'ਵਿਦਵਾਨ ਹੀ ਪਰਉਪਕਾਰ ਕਰ ਸਕਦਾ ਹੈ, ਮੂਰਖ ਉਪਕਾਰ ਦੀ ਇੱਛਾ ਰੱਖਣ ਪਰ ਭੀ ਜੁਗਤਿ ਅਤੇ ਸਮਗਰੀ ਹੀਣ ਹੋਣ ਕਰਕੇ ਲਾਭ ਨਹੀਂ ਪਹੁੰਚਾ ਸਕਦਾ ਅਤੇ ਵਿਦਵਾਨ ਤਦ ਹੈ ਜੇ ਪਰਉਪਕਾਰੀ ਹੈ।' ਵਿੱਦਿਆ ਦੀ ਕਸੌਟੀ ਪਰਉਪਕਾਰ ਹੈ ਜਿਸ ਦਾ ਭਾਵ ਇਹ ਹੈ ਕਿ ਗੁਰਬਾਣੀ ਵਿਚ ਵਿੱਦਿਆ ਦੀ ਅਮਲੀ ਜੀਵਨ ਵਿਚ ਸਾਰਥਿਕਤਾ ਨੂੰ ਲਾਜ਼ਮੀ ਕਰਾਰ ਦਿੱਤਾ ਹੈ:

*ਓਇ ਪੁਰਖ ਪ੍ਰਾਣੀ ਧੰਨਿ ਜਨ ਹਹਿ ਉਪਦੇਸੁ ਕਰਹਿ ਪਰਉਪਕਾਰਿਆ॥*

*(ਪੰਨਾ ੩੧੧)*

ਵਿੱਦਿਆ ਦਾ ਮੁੱਖ ਉਦੇਸ਼ ਸ਼ੁਭ ਗੁਣਾਂ ਦਾ ਧਾਰਣੀ ਹੋਣਾ ਹੈ। ਵਿਦਵਾਨ ਨੇ ਨਾ ਕੇਵਲ ਆਪ ਸਗੋਂ ਦੂਜਿਆਂ ਅੰਦਰ ਵੀ ਅਧਿਆਤਮਕ ਤੇ ਨੈਤਿਕ ਗੁਣਾਂ ਦਾ ਸੰਚਾਰ ਕਰਨ ਲਈ ਸਦਾ ਤੱਤਪਰ ਰਹਿਣਾ ਹੈ। ਗੁਰਬਾਣੀ ਦੀ ਕਸੌਟੀ ਅਨੁਸਾਰ 'ਪੜਿਆ ਬੂਝੈ ਸੋ ਪਰਵਾਣੁ' ਹੈ ਅਰਥਾਤ ਅਸਲੀ ਪੜ੍ਹਿਆ ਮਨੁੱਖ ਉਹੀ ਹੈ ਜਿਸ ਨੇ ਜੀਵਨ ਦਾ ਸਹੀ ਰਸਤਾ ਬੁੱਝ ਲਿਆ ਹੈ। ਇਸ ਦੇ ਉਲਟ ਜਿਸ ਨੇ ਵਿੱਦਿਆ ਪੜ੍ਹੀ ਤਾਂ ਹੈ ਪਰ ਉਸ ਨੂੰ ਸਮਝ ਕੇ ਵਿਚਾਰਿਆ ਨਹੀਂ ਉਸਨੂੰ 'ਮੂਰਖੁ' ਦੀ ਸੰਗਿਆ ਦਿੱਤੀ ਗਈ ਹੈ। ਹੇਠ ਲਿਖੀਆਂ ਤੁਕਾਂ ਤੋਂ ਇਸ ਤੱਥ ਦੀ ਪੁਸ਼ਟੀ ਹੋ ਜਾਂਦੀ ਹੈ:

*-ਮੂਰਖ ਪੜਹਿ ਸਬਦੁ ਨ ਬੂਝਹਿ॥* *(ਪੰਨਾ ੧੦੫੩)*

*-ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ॥* *(ਪੰਨਾ ੯੩੮)*

*-ਪੜਿ ਪੜਿ ਪੰਡਿਤ ਕਰਹਿ ਬੀਚਾਰ॥ ਬਿਨੁ ਬੂਝੇ ਸਭ ਹੋਇ ਖੁਆਰ॥*

*(ਪੰਨਾ ੭੯੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਗਿਆਨੀ ਪੰਡਿਤ ਨੂੰ ਸੁਚੇਤ ਕਰਦਿਆਂ ਕਿਹਾ ਗਿਆ ਹੈ ਕਿ ਜੇ ਨਾਮ ਦੀ ਸੋਝੀ ਨਹੀਂ ਹੋਈ ਤਾਂ ਵੇਦ, ਪੁਰਾਣ, ਆਦਿਕ ਧਰਮ-ਪੁਸਤਕਾਂ ਪੜ੍ਹਨ ਦਾ ਕੋਈ ਵੀ ਲਾਭ ਨਹੀਂ, ਇਹ ਤਾਂ (ਚੰਦਨ ਲੱਦੇ ਖੋਤੇ ਵਾਂਗ) ਦਿਮਾਗ ਉੱਤੇ ਭਾਰ ਲੱਦਣ ਵਾਂਗ ਹੈ। ਵਿੱਦਿਆ ਪੜ੍ਹਨ ਦਾ ਲਾਭ ਤਾਂ ਹੀ ਹੈ ਜੇ ਪੜ੍ਹਨ ਵਾਲੇ ਨੂੰ ਸਹਿਜ ਅਵਸਥਾ ਦੀ ਪ੍ਰਾਪਤੀ ਹੋਵੇ ਤੇ ਮਨ ਦੀ ਦੁਬਿਧਾ ਦਾ ਨਾਸ ਹੋਵੇ। ਵੇਦਾਂ ਦੇ ਗਿਆਤਾ ਪੰਡਿਤ ਵੀ ਦੂਜੇ ਭਾਇ ਮਹਾਂ ਦੁੱਖ ਪਾਉਂਦੇ ਖੁਆਰ ਹੁੰਦੇ ਦੱਸੇ ਗਏ ਹਨ ਕਿਉਂਕਿ ਉਨ੍ਹਾਂ ਦੇ ਮਨ ਇਕ ਖਿਨ ਲਈ ਵੀ ਸ਼ਾਂਤ ਨਹੀਂ ਹੋਏ ਤੇ ਨਾ ਹੀ ਸਹਿਜ ਦੀ ਪ੍ਰਾਪਤੀ ਹੋਈ ਹੈ। ਗੁਰਵਾਕ ਹਨ:

*-ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥ (ਪੰਨਾ ੧੧੦੨)*
*-ਕਿਆ ਪੜੀਐ ਕਿਆ ਗੁਨੀਐ॥ ਕਿਆ ਬੇਦ ਪੁਰਾਨਾਂ ਸੁਨੀਐ॥*
*ਪੜੇ ਸੁਨੇ ਕਿਆ ਹੋਈ॥ ਜਉ ਸਹਜ ਨ ਮਿਲਿਓ ਸੋਈ॥ (ਪੰਨਾ ੬੫੫)*
*-ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ॥ (ਪੰਨਾ ੬੫੦)*
*-ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ॥*
*(ਪੰਨਾ ੬੮੭)*

ਵਿੱਦਿਆ ਪੜ੍ਹਨ ਵਾਲਿਆਂ ਨੂੰ ਵਿੱਦਿਆ ਪੜ੍ਹਨ ਦਾ ਮਾਣ ਬਣਿਆ ਰਹਿੰਦਾ ਹੈ ਇਸ ਲਈ ਮਨ ਦੀ ਮੈਲ ਵੀ ਦੂਰ ਨਹੀਂ ਹੁੰਦੀ। ਗੁਰੂ ਜੀ ਆਖਦੇ ਹਨ ਕਿ ਬੇਸ਼ੱਕ ਗਿਆਨੀਆਂ ਨੂੰ ਪੁੱਛ ਕੇ ਦੇਖ ਲਵੋ:

*ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ॥ (ਪੰਨਾ ੩੯)*

ਗੁਰੂ ਸਾਹਿਬ ਨੇ ਕਾਜ਼ੀ ਨੂੰ ਵੀ ਸੰਬੋਧਨ ਕਰਕੇ ਕਿਹਾ ਹੈ- ਹੇ ਕਮਲੇ ਕਾਜ਼ੀ! ਜੇ ਤੇਰੇ ਦਿਲ ਵਿਚ ਅਲਾਹ ਦੀ ਸੋਝੀ ਨਹੀਂ ਹੋਈ ਤਾਂ ਮਜ਼ਹਬੀ ਕਿਤਾਬਾਂ ਨੂੰ ਨਿਰਾ ਪੜ੍ਹਨ ਤੇ ਵਿਚਾਰਨ ਦਾ ਕੋਈ ਲਾਭ ਨਹੀਂ:

*ਪਢੇ ਗੁਨੇ ਨਾਹੀ ਕਛੁ ਬਉਰੇ ਜਉ ਦਿਲ ਮਹਿ ਖਬਰਿ ਨ ਹੋਈ॥ (ਪੰਨਾ ੪੮੩)*

ਗੁਰਬਾਣੀ ਅਨੁਸਾਰ ਬਿਨਾ ਅਮਲ ਦੇ ਵਿੱਦਿਆ ਕਿਸੇ ਕੰਮ ਦੀ ਨਹੀਂ ਹੈ। ਅਜਿਹੇ ਵਿਦਵਾਨ ਜਿਹੜੇ ਦੂਜਿਆਂ ਨੂੰ ਮੱਤਾਂ ਦਿੰਦੇ ਹਨ ਪਰ ਆਪ ਅਮਲ ਨਹੀਂ ਕਰਦੇ ਨਿੰਦਣਯੋਗ ਕਹੇ ਹਨ ਕਿਉਂਕਿ ਉਨ੍ਹਾਂ ਨੇ ਵਿੱਦਿਆ ਨੂੰ ਵਪਾਰ ਦਾ ਸਾਧਨ ਬਣਾਇਆ ਹੈ। ਮਾਇਆ ਦੇ ਮੋਹ ਵਿਚ ਬੱਝੇ ਹੋਏ ਪੰਡਿਤ ਆਪ ਤਾਂ ਜੀਵਨ ਦਾ ਸਹੀ ਰਸਤਾ ਨਹੀਂ ਜਾਣਦੇ ਉਹ ਦੂਜਿਆਂ ਦਾ ਮਾਰਗ-ਦਰਸ਼ਨ ਕੀ ਕਰਨਗੇ? ਗੁਰਵਾਕ ਹਨ:

*-ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥*
*ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥ (ਪੰਨਾ ੫੬)*
*-ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ॥ (ਪੰਨਾ ੩੩)*

ਗੁਰੂ ਜੀ ਨੇ "ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ" ਕਥਨ ਦੁਆਰ ਸਿਮਰਨ-ਹੀਨ ਉਪਦੇਸ਼ਕ ਦੀ ਉਦਾਹਰਨ ਦਿੱਤੀ ਹੈ ਜੋ ਆਪਣੇ ਮੂੰਹ ਨਾਲ ਲੋਕਾਂ ਨੂੰ ਆਤਮਕ ਜੀਵਨ ਦੇਣ ਵਾਲਾ ਉਪਦੇਸ਼ ਸੁਣਾਂਦਾ ਹੈ ਪਰ ਉਸ ਦੇ ਅੰਦਰ ਵਿਕਾਰਾਂ ਦੀ ਜ਼ਹਿਰ ਹੈ, ਜਿਸ ਨੇ ਉਸ ਦੇ ਆਪਣੇ ਆਤਮਕ ਜੀਵਨ ਨੂੰ ਮਾਰ ਦਿੱਤਾ ਹੈ। ਇਹੋ ਕਾਰਨ ਹੈ ਕਿ "ਲੋਕ ਸਮਝਾਵਹੁ ਸੁਣੇ ਨ ਕੋਈ" ਅਰਥਾਤ ਉਸ ਦੀ ਸਿੱਖਿਆ ਕੋਈ ਨਹੀਂ ਸੁਣਦਾ। ਅੱਜਕਲ ਬਹੁਤੀ ਸੰਖਿਆ ਅਜਿਹੇ ਭੇਖੀ ਉਪਦੇਸ਼ਕਾਂ ਦੀ ਹੈ ਜਿਨ੍ਹਾਂ ਬਾਰੇ ਗੁਰਬਾਣੀ ਵਿਚ ਸਪੱਸ਼ਟ ਆਖਿਆ ਗਿਆ ਹੈ:

*ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥*
*ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥*
*ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥ (ਪੰਨਾ ੨੬੯)*

ਭੱਟ ਭਿੱਖਾ ਜੀ ਨੇ ਟਿੱਪਣੀ ਕਰਦਿਆਂ ਕਿਹਾ ਹੈ ਕਿ ਵਿਦਵਾਨਾਂ (ਸੰਤਾਂ, ਸਾਧਾਂ, ਤਪਸਵੀਆਂ, ਪੰਡਿਤਾਂ ਆਦਿ) ਦੀ ਰਹਿਤ ਨੂੰ ਵੇਖ ਕੇ ਖੁਸ਼ੀ ਨਹੀਂ ਹੋਈ ਕਿਉਂਕਿ ਉਨ੍ਹਾਂ ਦੀ ਕਥਨੀ ਤੇ ਕਰਨੀ ਵਿਚ ਤਾਲ-ਮੇਲ ਨਹੀਂ ਹੈ:

*ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ॥*
*ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ॥*
*ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ॥*
*ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ॥ (ਪੰਨਾ ੧੩੯੫-੯੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਢੇਰਾਂ ਦੇ ਢੇਰ ਪੁਸਤਕਾਂ ਪੜ੍ਹਨ ਵਾਲੇ ਪੜ੍ਹਾਕੂਆਂ 'ਤੇ ਵੀ ਕਟਾਖਸ਼ ਕੀਤਾ ਹੈ- ਜੇ ਐਨੀਆਂ ਪੋਥੀਆਂ ਪੜ੍ਹ ਲਈਏ, ਜਿਨ੍ਹਾਂ ਨਾਲ ਕਈ ਗੱਡੀਆਂ ਤੇ ਬੇੜੀਆਂ ਭਰੀਆਂ ਜਾ ਸਕਣ ਅਤੇ ਅਨੇਕਾਂ ਟੋਏ ਪੂਰੇ ਜਾ ਸਕਣ; ਤਾਂ ਵੀ ਰੱਬ ਦੀ ਦਰਗਾਹ ਵਿਚ ਪਰਵਾਨ ਨਹੀਂ ਹੁੰਦੇ ਕਿਉਂਕਿ ਪਰਮਾਤਮਾ ਦੀ ਦਰਗਾਹ ਵਿਚ ਕੇਵਲ ਪ੍ਰਭੂ ਦੀ ਸਿਫਤ-ਸਲਾਹ ਕਬੂਲ ਪੈਂਦੀ ਹੈ। "ਲਿਖਿ ਲਿਖਿ ਪੜਿਆ॥ ਤੇਤਾ ਕੜਿਆ" ਕਥਨ ਅਨੁਸਾਰ ਕੋਈ ਮਨੁੱਖ ਜਿੰਨਾ ਪੜ੍ਹ ਲਿਖ ਜਾਂਦਾ ਹੈ ਉਨ੍ਹਾਂ ਹੀ ਉਸ ਨੂੰ ਵਿੱਦਿਆ ਦਾ ਮਾਣ ਹੋ ਜਾਂਦਾ ਹੈ। ਇਹੋ ਹਾਲ ਸਾਰੀ ਉਮਰ ਪੜ੍ਹਾਈ ਕਰਦਿਆਂ ਗੁਜ਼ਾਰਨ ਵਾਲਿਆਂ ਦਾ ਦੱਸਿਆ ਹੈ ਜਿਨ੍ਹਾਂ ਨੂੰ ਆਪਣੀ ਵਿੱਦਿਆ-ਪ੍ਰਾਪਤੀ ਦਾ ਹੰਕਾਰ ਹੋ ਗਿਆ ਹੈ। ਗੁਰੂ ਸਾਹਿਬ ਨੇ ਉਨ੍ਹਾਂ ਦੇ ਪੜ੍ਹਨ ਦੇ ਇਸ ਕੰਮ ਨੂੰ ਝੱਖ-ਮਾਰਨਾ ('ਝਖਣਾ ਝਾਖ') ਆਖਿਆ ਹੈ:

*ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥*
*ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥*
*ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥*
*ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥*

*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥* *(ਪੰਨਾ ੪੬੭)*

ਇਸ ਪ੍ਰਸੰਗ ਵਿਚ ਪੰਜਾਬੀ ਦੇ ਕਵੀ ਪ੍ਰੋ. ਮੋਹਨ ਸਿੰਘ ਦੀ ਕਵਿਤਾ 'ਖ਼ਾਨਗਾਹੀਂ ਦੀਵਾ ਬਾਲਦੀਏ' ਦੀਆਂ ਇਹ ਸਤਰਾਂ ਢੁਕਵੀਆਂ ਹਨ, ਜਿਸ ਵਿਚ ਕਵੀ ਨੇ ਆਪਣੇ ਮਨ ਦੀ ਅਸ਼ਾਂਤੀ ਤੇ ਭਟਕਣਾ ਨੂੰ ਬਿਆਨ ਕੀਤਾ ਹੈ, ਜਿਹੜੀ ਕਿ ਉਸ ਨੂੰ ਵਧੇਰੇ ਇਲਮ ਪ੍ਰਾਪਤੀ ਵਿਚ ਲੱਗਾ ਰਹਿਣ ਕਾਰਨ ਹੋਈ ਹੈ:

*ਪਰ ਪੜ੍ਹ ਪੜ੍ਹ ਪੁਸਤਕ ਢੇਰ ਕੁੜੇ। ਮੇਰਾ ਵਧਦਾ ਜਾਏ ਹਨੇਰ ਕੁੜੇ।*
*ਕੁਝ ਅਜਬ ਇਲਮ ਦੀਆਂ ਜਿੱਦਾਂ ਨੇ। ਮੈਨੂੰ ਮਾਰਿਆ ਕਿਉਂ, ਕੀ, ਕਿੱਦਾਂ ਨੇ।*

ਇਸੇ ਲਈ ਸੂਫੀ ਕਵੀ ਬੁਲ੍ਹੇ ਸ਼ਾਹ ਨੇ ਅਜਿਹੀ ਦਿਸ਼ਾ-ਹੀਣ ਵਿੱਦਿਆ (ਇਲਮ) ਪ੍ਰਾਪਤੀ ਦੀ ਥਾਂ 'ਤੇ ਸੱਚੀ ਰੂਹਾਨੀਅਤ ਦੀ ਵਿੱਦਿਆ ਹਾਸਲ ਕਰਨ ਦੀ ਪ੍ਰੇਰਨਾ ਦਿੱਤੀ ਹੈ:

*ਇਲਮੋ ਬਸੀ ਕਰੀਂ ਓ ਯਾਰ। ਇਕੋ ਅਲਫ਼ ਤੇਰਾ ਦਰਕਾਰ।*

ਗੁਰੂ ਜੀ ਅਨੁਸਾਰ ਰੱਬ ਦੇ ਦਰ 'ਤੇ ਪਰਵਾਨ ਹੋਣ ਲਈ ਮਨੁੱਖ ਨੂੰ ਅਜਿਹੀ ਵਿੱਦਿਆ ਦੀ ਲੋੜ ਨਹੀਂ ਹੈ ਜਿਹੜੀ ਹਉਮੈਂ ਤੇ ਲਾਲਚ ਵਧਾਉਂਦੀ ਹੈ। ਗੁਰਬਾਣੀ ਵਿਚ ਅਜਿਹੇ ਪੜ੍ਹੇ ਹੋਏ ਨੂੰ 'ਪੜਿਆ ਮੂਰਖ' ਆਖਿਆ ਗਿਆ ਹੈ ਕਿਉਂਕਿ ਉਸ ਦੇ ਅੰਦਰ 'ਲਬੁ ਲੋਭੁ' ਤੇ ਹੰਕਾਰ ਹੈ। ਉਹ ਵਿੱਦਿਆ ਦੇ ਗੁਣ ਨੂੰ ਵੇਚਦਾ ਹੈ, ਕਿਸੇ ਨੂੰ ਬਿਨਾ ਪੈਸੇ ਲਏ ਵਿੱਦਿਆ ਨਹੀਂ ਦੇਣੀ ਚਾਹੁੰਦਾ ਅਤੇ ਆਪਣੇ ਵਰਗਾ ਵਿਦਵਾਨ ਕਿਸੇ ਹੋਰ ਨੂੰ ਨਹੀਂ ਸਮਝਦਾ। ਪੜ੍ਹੇ-ਲਿਖੇ 'ਮੂਰਖ ਪੰਡਿਤ' ਨਿਰੀਆਂ ਚਲਾਕੀਆਂ ਕਰਨੀਆਂ ਤੇ ਦਲੀਲਾਂ ਦੇਣੀਆਂ ਹੀ ਜਾਣਦੇ ਹਨ, ਉਹ ਮਾਇਆ ਇਕੱਠੀ ਕਰਨ ਵਿਚ ਜੁਟੇ ਹੋਏ ਹਨ:

*-ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥* *(ਪੰਨਾ ੧੪੦)*
*-ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥* *(ਪੰਨਾ ੪੬੯)*

ਗੁਰੂ ਪਾਤਸ਼ਾਹ ਨੇ ਮਾਇਆ ਇਕੱਠੀ ਕਰਨ ਵਿਚ ਗਲਤਾਨ ਪੰਡਿਤ, ਜੋ 'ਮਾਇਆ ਕਾ ਮੁਹਤਾਜੁ' ਹੋ ਚੁੱਕਾ ਹੈ, ਬਾਰੇ ਦੱਸਿਆ ਹੈ ਕਿ (ਅੰਤਰ ਆਤਮੇ) ਉਹ ਬਹੁਤ ਦੁਖ ਸਹਿੰਦਾ ਰਹਿੰਦਾ ਹੈ:

*ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ॥ ਬਿਖਿਆ ਰਾਤਾ ਬਹੁਤੁ ਦੁਖੁ ਪਾਵੈ॥*
*(ਪੰਨਾ ੨੩੧)*

ਗੁਰਬਾਣੀ ਵਿਚ ਧਨ ਲੈ ਕੇ ਵਿੱਦਿਆ ਵੇਚਣ ਵਾਲਿਆ ਨੂੰ ਚੇਤਾਵਨੀ ਦਿੱਤੀ ਗਈ ਹੈ- ਹੇ ਅਗਿਆਨੀ ਪਾਂਡੇ! ਤੁਹਾਨੂੰ ਆਪ ਨੂੰ ਸਮਝ ਨਹੀਂ ਆਈ, ਹੋਰ ਕਿਸ ਨੂੰ ਮੱਤਾਂ ਦੇ ਰਹੇ ਹੋ? ਇਸ ਪੜ੍ਹੀ ਹੋਈ ਵਿੱਦਿਆ ਤੋਂ ਤੁਸੀ ਆਪ ਕੋਈ ਲਾਭ ਨਹੀਂ ਉਠਾ ਰਹੇ, ਸਿਰਫ ਮਾਇਆ ਦੀ ਖਾਤਰ ਵੇਚ ਹੀ ਰਹੇ ਹੋ, ਇਸ ਤਰ੍ਹਾਂ ਤੁਹਾਡੀ ਜ਼ਿੰਦਗੀ ਵਿਅਰਥ ਗੁਜ਼ਰ ਰਹੀ ਹੈ। ਮਨਮੁਖ ਵਿੱਦਿਆ ਨੂੰ ਸਿਰਫ ਆਜੀਵਕਾ ਲਈ ਵਰਤਦਾ ਤੇ ਮਾਇਆ ਰੂਪੀ ਜ਼ਹਿਰ ਹੀ ਖੱਟਦਾ ਕਮਾਉਂਦਾ ਦੱਸਿਆ ਹੈ:

*-ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ॥*

*ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ॥ (ਪੰਨਾ ੧੧੦੩)*

ਗੁਰਬਾਣੀ ਅਨੁਸਾਰ ਵਿੱਦਿਆ ਦਾ ਮਨੋਰਥ ਵਿਦਿਆਰਥੀ ਨੂੰ ਆਤਮ-ਮਾਰਗ ਦਾ ਖੋਜੀ ਬਣਾ ਕੇ ਸੱਚਾਈ ਦੇ ਗੁੱਝੇ ਰਹੱਸ ਤੋਂ ਜਾਣੂ ਕਰਵਾਉਣਾ ਹੈ। ਵਿੱਦਿਆ ਦਾ ਉਦੇਸ਼ ਚੁੰਚ-ਗਿਆਨ ਜਾਂ ਵਾਦ-ਵਿਵਾਦ ਕਰਨਾ ਨਹੀਂ ਹੈ। ਖੋਜੀ ਦਾ ਮਨ ਖੇੜੇ ਤੇ ਸਦਾ ਵਿਗਾਸ ਵਿਚ ਰਹਿੰਦਾ ਹੈ ਪਰ ਵਾਦ-ਵਿਵਾਦ ਕਰਨ ਵਾਲਾ ਸਦਾ ਬਹਿਸਦਾ, ਸੜਦਾ-ਕੁੜ੍ਹਦਾ ਤੇ ਝਗੜੇ-ਝੇੜੇ ਵਿਚ ਪਿਆ ਆਤਮਕ ਤੌਰ 'ਤੇ ਮਰ ਜਾਂਦਾ ਹੈ:

*ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥ (ਪੰਨਾ ੧੨੫੫)*

ਇਸ ਲਈ ਵਿੱਦਿਆ ਪੜ੍ਹ ਕੇ ਵਾਦ-ਵਿਵਾਦ ਕਰਨ ਵਾਲੇ ਤੇ ਚੁੰਚ-ਗਿਆਨੀ ਸਹੀ ਵਿਦਵਾਨ ਨਹੀਂ ਹਨ ਕਿਉਂਕਿ ਉਨ੍ਹਾਂ ਨੇ ਆਤਮਕ ਤੱਤ ਨੂੰ ਨਹੀਂ ਜਾਣਿਆ ਜਿਸ ਕਾਰਨ ਉਨ੍ਹਾਂ ਨੂੰ ਹਰੀ ਰਸ ਨਹੀਂ ਆਇਆ। "ਬਾਦੀ ਬਿਨਸੈ" ਕਥਨ ਦਰਸਾਉਂਦਾ ਹੈ ਕਿ ਨਿਰੀ ਚਰਚਾ ਕਰਨ ਵਾਲੇ ਆਤਮਕ ਤੌਰ 'ਤੇ ਮਰ ਜਾਂਦੇ ਹਨ। ਇਸ ਲਈ ਗੁਰੂ ਜੀ ਵਿਦਵਾਨਾਂ ਨੂੰ ਕਿਸੇ ਨਾਲ ਵੀ ਵਾਦ-ਵਿਵਾਦ ਨਾ ਕਰਨ ("ਬਾਦੁ ਬਿਬਾਦੁ ਕਾਹੂ ਸਿਊ ਨ ਕੀਜੈ") ਦਾ ਉਪਦੇਸ਼ ਦਿੰਦੇ ਹਨ। ਕਈ ਪੰਡਤ ਬੇਸ਼ੱਕ ਧਾਰਮਿਕ ਗ੍ਰੰਥ ਪੜ੍ਹਦੇ ਹਨ ਪਰ ਵਿੱਦਿਆ ਦੇ ਅਧਿਆਤਮਕ ਗਿਆਨ ਨੂੰ ਗ੍ਰਹਿਣ ਨਹੀਂ ਕਰਦੇ। ਵੇਦ, ਸ਼ਾਸਤਰ, ਆਦਿ ਧਰਮ-ਗ੍ਰੰਥਾਂ ਨੂੰ ਸਿਰਫ ਬਹਿਸਾਂ ਵਿਚ ਦਲੀਲਾਂ ਦੇਣ ਲਈ ਹੀ ਵਰਤਦੇ ਹਨ:

*-ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ ਭੀਤਰਿ ਹੋਦੀ ਵਸਤੁ ਨ ਜਾਣੈ॥*

*(ਪੰਨਾ ੧੫੨)*

*-ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ॥ (ਪੰਨਾ ੩੮੧)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹਿਰਨ, ਬਾਜ਼ ਤੇ ਅਹਿਲਕਾਰ ਦੀ ਮਿਸਾਲ ਦੇ ਕੇ ਚਲਾਕ ਵਿਦਵਾਨਾਂ ਦੀ ਨਿਖੇਧੀ ਕੀਤੀ ਹੈ ਜਿਹੜੇ ਆਪਣੀ ਚਤੁਰਾਈ ਨਾਲ ਦੂਜਿਆਂ ਨੂੰ ਧੋਖਾ ਦਿੰਦੇ ਹਨ:

*ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ॥*

*ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥ (ਪੰਨਾ ੧੨੮੮)*

ਗੁਰਬਾਣੀ ਵਿਚ ਪਰਮਾਤਮਾ ਦਾ ਨਾਮ ਤਵੀਤ ਤੇ ਜੰਤਰ-ਮੰਤਰ ਆਦਿਕ ਦੀ ਸ਼ਕਲ ਵਿਚ ਵੇਚਣ ਵਿਚ ਰੁੱਝੇ ਹੋਏ ਮਨੁੱਖਾਂ 'ਤੇ ਵੀ ਕਟਾਖਸ਼ ਕੀਤਾ ਹੈ ਤੇ ਉਨ੍ਹਾਂ ਦੇ ਜਿਊਣ 'ਤੇ ਵੀ ਲਾਹਨਤ ਪਾਈ ਹੈ। ਗੁਰੂ ਜੀ ਨੇ ਸਪੱਸ਼ਟ ਕਿਹਾ ਹੈ ਕਿ ਅਜਿਹੇ ਅੰਨ੍ਹੇ, ਅਕਲ੍ਹੀਣ ਤੇ ਮੂਰਖ ਧਾਰਮਿਕ ਆਗੂਆਂ 'ਤੇ ਕਦੀ ਵੀ ਪਰਮਾਤਮਾ ਦੀ ਕਿਰਪਾ ਨਹੀਂ ਹੁੰਦੀ, ਜਿਸ ਕਾਰਨ ਉਹ ਲੋਕ-ਪ੍ਰਲੋਕ ਵਿਚ ਮਾਣ ਨਹੀਂ ਪਾਉਂਦੇ। ਨਾਮ ਸਿਮਰਨ ਦਾ ਇੱਕੋ-ਇਕ ਸਹੀ ਮਾਰਗ ਦੱਸਣ ਦੀ

ਥਾਂ ਗਲਤ ਰਸਤੇ ਪਾਉਣ ਵਾਲੇ ਧਾਰਮਿਕ ਆਗੂਆਂ ਨੂੰ ਸ਼ੈਤਾਨ ਦਾ ਨਾਂ ਦਿੱਤਾ ਗਿਆ ਹੈ:

*-ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥ (ਪੰਨਾ ੧੨੪੫)*

*-ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ॥*

*ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ॥ (ਪੰਨਾ ੭੮੯)*

*-ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ॥ (ਪੰਨਾ ੧੨੪੫)*

ਗੁਰਬਾਣੀ ਵਿਚ ਜਗਤ ਵਿਚ ਚਤੁਰ ਤੇ ਸਿਆਣੇ ਮੰਨੇ ਜਾਂਦੇ ਲਿਖਾਰੀ ਵਿਦਵਾਨਾਂ ਤੇ ਵੀ 'ਬਿਖੁ ਭੂਲੇ ਲੇਖਾਰੀ' ਕਥਨ ਦੁਆਰਾ ਟਿੱਪਣੀ ਕੀਤੀ ਗਈ ਹੈ ਜੋ ਆਪਣੇ ਵੱਲੋਂ ਵੇਦ (ਧਾਰਮਿਕ ਪੁਸਤਕਾਂ) ਨੂੰ ਸੰਭਾਲ ਰਹੇ ਹਨ ਪਰ ਆਤਮਕ ਤੌਰ 'ਤੇ ਉੱਚਾਈ ਤੇ ਲਿਜਾਣ ਵਾਲੇ ਜੀਵਨ-ਰਾਹ ਭਟਕ ਗਏ ਹਨ:

*ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ॥*

*ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ॥ (ਪੰਨਾ ੧੦੧੫)*

ਗੁਰੂ ਜੀ ਦੇ ਸਮੇਂ ਪੰਡਿਤ, ਪਾਂਧੇ, ਕਾਜ਼ੀ, ਆਦਿ ਧਾਰਮਿਕ ਆਗੂ ਹੀ ਵਿਦਵਾਨ ਸ਼੍ਰੇਣੀ ਦੀ ਪ੍ਰਤੀਨਿਧਤਾ ਕਰਦੇ ਸਨ, ਇਸ ਲਈ ਗੁਰਬਾਣੀ ਵਿਚ ਉਨ੍ਹਾਂ ਦੀ ਕਾਰਜ-ਪ੍ਰਣਾਲੀ ਦੇ ਸੰਦਰਭ ਵਿਚ ਹੀ ਟਿੱਪਣੀ ਕੀਤੀ ਗਈ ਹੈ ਪਰ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਇਹ ਅੱਜ ਦੇ ਕਥਿਤ ਵਿਦਵਾਨਾਂ 'ਤੇ ਵੀ ਉਸੇ ਤਰ੍ਹਾਂ ਢੁਕਵੀਂ ਹੈ ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਸਾਏ ਵਿੱਦਿਆ ਦੇ ਅਸਲ ਮਨੋਰਥ ਨੂੰ ਨਹੀਂ ਸਮਝਦੇ।

**ਵਿੱਦਿਆ-ਦਾਤਾ ਸਤਿਗੁਰੂ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਤਿਗੁਰੂ ਨੂੰ ਆਤਮ-ਗਿਆਨ ਦੇਣ ਵਾਲੇ ਵਿੱਦਿਆ-ਦਾਤੇ (ਉਪਦੇਸ਼ਕ) ਦੇ ਰੂਪ ਵਿਚ ਪ੍ਰਵਾਨ ਕੀਤਾ ਗਿਆ ਹੈ। ਸਿੱਖ ਨੂੰ ਅਧਿਆਤਮਕ ਵਿੱਦਿਆ ਦੀ ਪ੍ਰਾਪਤੀ ਗੁਰੂ ਦੀ ਬਖਸ਼ਿਸ਼ ਦੁਆਰਾ ਹੋਣੀ ਹੈ। ਸਤਿਗੁਰੂ ਨੂੰ ਵਿੱਦਿਆ ਪੜ੍ਹਾਉਣ ਵਾਲਾ ਪਾਂਧਾ (ਉਪਾਧਯਾਯ) ਆਖਿਆ ਹੈ ਜਿਸਨੇ ਅੰਞਾਣ ਬੱਚਿਆਂ ਨੂੰ ਵਿਉਹਾਰਿਕ ਤੇ ਪਰਮਾਰਥਕ ਗਿਆਨ ਦੇ ਕੇ ਸਿਆਣੇ ਬਣਾ ਦਿੱਤਾ ਹੈ:

*ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ॥*

*ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ॥*

*(ਪੰਨਾ ੧੬੮)*

ਗੁਰਬਾਣੀ ਵਿਚ ਮਨ ਨੂੰ ਟਿਕਾਉਣ ਲਈ ਗੁਰੂ ਤੋਂ ਗਿਆਨ ਪ੍ਰਾਪਤ ਕਰਨਾ ਲਾਜ਼ਮੀ ਕਿਹਾ ਹੈ:

*ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥*

*ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥ (ਪੰਨਾ ੪੬੯)*

ਗੁਰਬਾਣੀ ਵਿਚ ਗਿਆਨ ਲਈ ਦੀਵੇ ਅਤੇ ਸੂਰਜ ਦੇ ਬਿੰਬ ਵਰਤੇ ਗਏ ਹਨ। ਗਿਆਨ ਰਾਹੀਂ ਅਗਿਆਨ ਰੂਪੀ ਹਨੇਰੇ ਦਾ ਨਾਸ਼ ਹੁੰਦਾ ਹੈ ਅਤੇ ਗੁਰੂ ਦਾ ਗਿਆਨ ਹੀ ਜੀਵ ਦੇ ਅੰਦਰਲੇ ਅੰਧਕਾਰ ਨੂੰ ਮਿਟਾਉਣ ਦੇ ਸਮਰੱਥ ਹੈ:

*-ਦੀਵਾ ਬਲੈ ਅੰਧੇਰਾ ਜਾਇ॥ ਬੇਦ ਪਾਠ ਮਤਿ ਪਾਪਾ ਖਾਇ॥*
*ਉਗਵੈ ਸੂਰੁ ਨ ਜਾਪੈ ਚੰਦੁ॥ ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ॥*
*(ਪੰਨਾ ੭੯੧)*

*-ਅੰਧਿਆਰੇ ਦੀਪਕੁ ਚਹੀਐ॥ ਇਕ ਬਸਤੁ ਅਗੋਚਰ ਲਹੀਐ॥*
*ਬਸਤੁ ਅਗੋਚਰ ਪਾਈ॥ ਘਟਿ ਦੀਪਕੁ ਰਹਿਆ ਸਮਾਈ॥ (ਪੰਨਾ ੬੫੫)*
*-ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ॥*
*(ਪੰਨਾ ੩੯)*

ਅਗਿਆਨ ਸ਼ਬਦ ਦੁਆਰਾ ਅਵਿੱਦਿਆ ਦਾ ਭਾਵ ਪ੍ਰਗਟਾਇਆ ਹੈ। ਅਵਿੱਦਿਆ, ਮਾਇਆ ਦੀ ਉਹ ਦਸ਼ਾ ਹੈ ਜੋ ਜੀਵਾਤਮਾ ਨੂੰ ਅਗਿਆਨ ਦੇ ਬੰਧਨ ਵਿਚ ਬੰਨ੍ਹ ਕੇ ਵਿਸ਼ੇ ਵਾਸ਼ਨਾਵਾਂ ਦੇ ਜਾਲ ਵਿਚ ਫਸਾਉਂਦੀ ਹੈ। ਗੁਰਬਾਣੀ ਵਿਚ ਗਿਆਨ ਲਈ 'ਖੜਗੁ' ਦਾ ਰੂਪਕ ਵਰਤਿਆ ਹੈ, ਜਿਸ ਨਾਲ ਕਾਮਾਦਿਕ ਵੈਰੀਆਂ ਨੂੰ ਮਾਰਨਾ ਸੰਭਵ ਹੈ:

*-ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥ (ਪੰਨਾ ੧੦੨੨)*
*-ਗਿਆਨ ਖੜਗੁ ਕਰਿ ਕਿਰਪਾ ਦੀਨਾ ਦੂਤ ਮਾਰੇ ਕਰਿ ਧਾਈ ਹੇ॥ (ਪੰਨਾ ੧੦੭੨)*

ਗਿਆਨ ਪ੍ਰਾਪਤੀ ਦਾ ਪ੍ਰਭਾਵ ਦਰਸਾਉਣ ਲਈ ਗੁਰਬਾਣੀ ਵਿਚ ਹਨੇਰੀ ਦਾ ਰੂਪਕ ਵਰਤਿਆ ਗਿਆ ਹੈ:

*ਦੇਖੌ ਭਾਈ ਗ੍ਯਾਨ ਕੀ ਆਈ ਆਂਧੀ॥*
*ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ॥*
*ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ॥*
*ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ॥*
*ਆਂਧੀ ਪਾਛੇ ਜੋ ਜਲੁ ਬਰਖੈ ਤਿਹਿ ਤੇਰਾ ਜਨੁ ਭੀਨਾਂ॥*
*ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ॥ (ਪੰਨਾ ੩੩੨)*

ਗੁਰੂ ਦੇ ਗਿਆਨ ਤੋਂ ਬਿਨਾ ਜੀਵ ਦੀ ਮਤਿ ਬੇਸਮਝੀ ਵਾਲੀ ਰਹਿੰਦੀ ਹੈ ਉਸ ਦੇ ਅੰਦਰ ਮਾਇਆ ਮੋਹ ਦਾ ਹਨੇਰਾ ਟਿਕਿਆ ਰਹਿੰਦਾ ਹੈ ਪਰ ਗੁਰੂ ਦੀ ਮਤਿ ਦੁਆਰਾ ਅੰਤਰ-ਆਤਮੇ ਗਿਆਨ ਰੂਪੀ ਚਾਨਣ ਹੋ ਜਾਂਦਾ ਹੈ:

*-ਅਗਿਆਨਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ॥ (ਪੰਨਾ ੧੨੮)*
*-ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ॥*
*ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ॥ (ਪੰਨਾ ੧੧੦)*

*–ਅੰਤਰਿ ਤੀਰਥੁ ਗਿਆਨੁ ਹੈ ਸਤਿਗੁਰਿ ਦੀਆ ਬੁਝਾਇ॥ (ਪੰਨਾ ੫੮੭)*

ਗੁਰਬਾਣੀ ਵਿਚ ਸਿੱਖ ਨੂੰ ਪੂਰੇ ਤੇ ਪਰਉਪਕਾਰੀ ਸਤਿਗੁਰੂ ਤੋਂ ਵਿੱਦਿਆ ਪ੍ਰਾਪਤ ਕਰਨ ਦੀ ਸੇਧ ਦਿੱਤੀ ਹੈ ਤੇ ਇਸ ਦੇ ਲਾਭ ਵੀ ਦੱਸੇ ਹਨ। ਜਿਹੜਾ ਮਨੁੱਖ (ਪਰਮਾਤਮਾ ਦੇ ਨਾਮ ਸਿਮਰਨ ਦੀ) ਵਿੱਦਿਆ ਹਾਸਲ ਕਰਦਾ ਹੈ ਉਸ ਦੇ ਪਾਪਾਂ, ਦੋਖਾਂ ਤੇ ਵਿਕਾਰਾਂ ਦਾ ਨਾਸ ਹੁੰਦਾ ਹੈ। ਉਸ ਦੇ ਮਨ ਵਿੱਚੋਂ ਅਗਿਆਨਤਾ ਰੂਪੀ ਹਨੇਰਾ ਦੂਰ ਹੋ ਜਾਂਦਾ ਹੈ ਜਿਸ ਦੇ ਫਲ ਸਰੂਪ ਉਸ ਦਾ ਆਤਮਕ ਜੀਵਨ ਰੋਸ਼ਨ ਹੋ ਜਾਂਦਾ ਹੈ। ਐਨਾ ਹੀ ਨਹੀਂ ਗੁਰੂ ਦੀ ਕਿਰਪਾ ਨਾਲ ਵਿੱਦਿਆ ਨੂੰ ਵਿਚਾਰ ਕੇ ਜਗਤ ਵਿਚ ਆਦਰ-ਮਾਣ ਹਾਸਲ ਕਰਦਾ ਹੈ:

*–ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ॥ (ਪੰਨਾ ੯੬)*

*–ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥ (ਪੰਨਾ ੩੦੫)*

*–ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ॥ (ਪੰਨਾ ੧੩੨੯)*

ਗੁਰੂ ਦੀ ਮਹਿਮਾ ਬਾਰੇ ਪੜ੍ਹ ਕੇ ਜੇ ਕੋਈ ਸਵਾਲ ਕਰੇ ਕਿ ਸਿੱਖਾਂ ਨੇ ਕਿਸ ਗੁਰੂ ਤੋਂ ਅਗਵਾਈ ਲੈਣੀ ਹੈ ਤਾਂ ਗੁਰਬਾਣੀ ਵਿੱਚੋਂ ਹੀ ਉੱਤਰ ਮਿਲ ਜਾਂਦਾ ਹੈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੱਧਾਂ ਨੇ ਪੁੱਛਿਆ ਕਿ ਤੁਹਾਡਾ ਗੁਰੂ ਕੌਣ ਹੈ? ਤਾਂ ਗੁਰੂ ਜੀ ਨੇ ਉੱਤਰ ਦਿੱਤਾ– "ਸਬਦੁ ਗੁਰੂ ਸੁਰਤਿ ਧੁਨਿ ਚੇਲਾ" ਅਰਥਾਤ ਉਨ੍ਹਾਂ ਦਾ ਗੁਰੂ ਸ਼ਬਦ ਅਤੇ ਚੇਲਾ ਸੁਰਤਿ ਹੈ। 'ਸ਼ਬਦ-ਗੁਰੂ' ਦਾ ਸਿਧਾਂਤ ਸਿੱਖ ਧਰਮ- ਦਰਸ਼ਨ ਦਾ ਕੇਂਦਰੀ ਧੁਰਾ ਮੰਨਿਆ ਗਿਆ ਹੈ। ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਮੱਥਾ ਟੇਕ ਕੇ ਸ਼ਬਦ-ਗੁਰੂ ਨੂੰ ਜੁਗੋ-ਜੁਗ ਗੁਰਿਆਈ ਦੇ ਕੇ ਆਪਣੇ ਪਿੱਛੋਂ ਸਾਖਿਆਤ ਸਰੂਪ ਗੁਰੂ ਮੰਨਣ ਦਾ ਆਦੇਸ਼ ਦਿੱਤਾ ਸੀ। ਨਿਰਸੰਦੇਹ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਸਤਿਗੁਰੂ ਹਨ। ਗੁਰਵਾਕ ਹੈ:

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ (ਪੰਨਾ ੯੮੨)*

ਉੱਪਰ ਕੀਤੀ ਵਿਚਾਰ ਤੋਂ ਸਪੱਸ਼ਟ ਹੁੰਦਾ ਹੈ ਕਿ 'ਗੁਰਬਾਣੀ', 'ਵਿੱਦਿਆ', 'ਗੁਰੂ', 'ਸਿੱਖ', 'ਗਿਆਨ', ਆਦਿ ਅੰਤਰ-ਸੰਬੰਧਿਤ ਸ਼ਬਦ ਹਨ। ਅਧਿਆਤਮਕ ਵਿੱਦਿਆ ਦੀ ਪ੍ਰਾਪਤੀ ਲਈ ਗੁਰੂ ਦੀ ਅਤਿਅੰਤ ਲੋੜ ਹੁੰਦੀ ਹੈ ਅਤੇ ਸਿੱਖ ਦੀ ਤਾਂ ਹੋਂਦ ਹੀ ਗੁਰੂ ਨਾਲ ਹੈ। ਸਿੱਖ ਦੇ ਸ਼ਾਬਦਿਕ ਅਰਥ ਹਨ– ਸਿੱਖਿਆ ਲੈਣ ਵਾਲਾ। ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ– 'ਸਿੱਖ, ਸਿੱਖ ਬਿੱਦਜਾ ਸਿਖਲਾਵੈ ਸਿਖਲਾਵੈ'[੧੦] ਭਾਵ ਇਹ ਹੈ ਕਿ ਸਿੱਖ ਸਦਾ ਵਿਦਿਆਰਥੀ ਹੈ। 'ਸਿਖੀ ਸਿਖਿਆ ਗੁਰ ਵੀਚਾਰ'

ਕਥਨ ਅਨੁਸਾਰ ਸਿੱਖ ਉਹ ਹੈ, ਜਿਸਨੇ ਗੁਰੂ ਦੀ ਸਿੱਖਿਆ 'ਤੇ ਵੀਚਾਰ ਕੀਤੀ। ਭਾਈ ਗੁਰਦਾਸ ਜੀ ਲਿਖਦੇ ਹਨ 'ਗੁਰ ਦੀਖਿਆ ਲੈ ਸਿਖ ਸਦਾਇਆ' ਅਤੇ 'ਗੁਰਸਿਖ ਲੈ ਗੁਰ ਸਿਖ ਹੋਇ' ਅਰਥਾਤ ਸਿੱਖੀ ਦੀ ਪਹਿਲੀ ਪੌੜੀ, ਗੁਰੂ ਪਾਸੋਂ ਸਿੱਖਿਆ ਲੈਣੀ, ਦੂਸਰੀ ਉਸਦੀ ਕਮਾਈ ਕਰਨੀ ਅਤੇ ਤੀਸਰੀ, ਕਮਾਈ ਵਿਚ ਸਫਲ ਹੋਣਾ ਹੈ।

**ਵਿਦਵਾਨ ਦੇ ਲੱਛਣ :-**

ਅਧਿਆਤਮਕ ਵਿੱਦਿਆ ਦੇ ਪਹਿਲੂ ਤੋਂ ਵੇਖਿਆਂ ਵਿਦਵਾਨ ਦੀ ਪਦਵੀ ਆਮ ਪੜ੍ਹੇ-ਲਿਖੇ ਮਨੁੱਖ ਤੋਂ ਬਹੁਤ ਉੱਚੀ ਹੈ, ਇਸ ਲਈ ਉਸ ਨੂੰ ਸਦਾਚਾਰਕ ਗੁਣਾਂ ਦਾ ਧਾਰਣੀ ਹੋਣਾ ਜ਼ਰੂਰੀ ਹੈ। ਉਪਨਿਸ਼ਦਾਂ ਵਿਚ ਵਿੱਦਿਆ-ਪ੍ਰਾਪਤੀ ਦੇ ਅਧਿਕਾਰੀ ਬਾਰੇ ਵਿਚਾਰ ਵਿੱਦਿਆ ਦੇ ਮੂੰਹੋਂ ਅਖਵਾਏ ਗਏ ਹਨ। "ਵਿੱਦਿਆ ਗੁਰੂ ਪਾਸ ਗਈ ਤੇ ਕਹਿਣ ਲੱਗੀ ਕਿ ਮੈਂ ਤੇਰਾ ਖਜ਼ਾਨਾ ਹਾਂ। ਮੈਨੂੰ ਉਸ ਪਾਸ ਨਾ ਦੇਈ ਜੋ ਈਰਖਾਲੂ ਅਤੇ ਅਸ਼ਾਂਤੀ ਨਾਲ ਭਰਿਆ ਹੋਇਆ ਹੈ, ਜੋ ਆਚਾਰ ਵਿਚ ਸਿੱਧਾ ਨਹੀਂ, ਜਿਸ ਨੂੰ ਭਾਵਾਂ ਤੇ ਵਸੀਕਰਣ ਨਹੀਂ। ਮੈਨੂੰ ਉਸ ਨੂੰ ਦੇਈਂ ਜੋ ਇਸ ਖਜ਼ਾਨੇ ਨੂੰ ਸੰਭਾਲ ਸਕੇ, ਜਿਸ ਨੂੰ ਸਮਝੋ ਪਵਿੱਤਰ ਹੈ, ਧਿਆਨੀ ਹੈ, ਸੂਝਵਾਨ ਹੈ ਅਤੇ ਜਤ-ਸਤ ਵਿਚ ਦ੍ਰਿੜ੍ਹ ਹੈ, ਜੋ ਤੇਰਾ ਦਿਲ ਨਹੀਂ ਦੁਖਾਏਗਾ, ਜੋ ਤੈਨੂੰ ਮੰਦਾ-ਚੰਗਾ ਨਹੀਂ ਆਖੇਗਾ।"[੧੨] ਗੁਰਬਾਣੀ ਦੀ ਕਸਵੱਟੀ ਅਨੁਸਾਰ ਵਿਦਵਾਨ (ਜਾਂ ਆਦਰਸ਼ ਅਧਿਆਪਕ) ਦੇ ਲੱਛਣ ਪਰਖਣ ਦਾ ਯਤਨ ਕਰਦੇ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਪੜ੍ਹਿਆ ਹੋਇਆ ਸਿਆਣਾ ਵਿਦਵਾਨ ਜਾਂ ਅਧਿਆਪਕ ਉਹ ਹੈ ਜਿਸ ਨੇ 'ਨਾਮ' ਦੀ ਕਮਾਈ ਕੀਤੀ ਹੈ; ਜੋ ਸਤਿਗੁਰੂ ਦੇ ਸ਼ਬਦ ਦੀ ਵਿਚਾਰ ਕਰਦਾ ਹੈ ਅਤੇ ਆਪਣੇ ਮਨ ਨੂੰ ਅੰਦਰੋਂ ਖੋਜਦਾ ਹੋਇਆ 'ਤਤੁ' ਰੂਪ ਪਰਮਾਤਮਾ ਨੂੰ ਲੱਭ ਲੈਂਦਾ ਹੈ ਅਤੇ ਫਿਰ ਜਨਮ-ਮਰਨ ਦੇ ਚੱਕਰ ਤੋਂ ਵੀ ਮੁਕਤ ਹੋ ਜਾਂਦਾ ਹੈ। ਅਜਿਹਾ ਵਿਦਵਾਨ ਅਕਾਲ ਪੁਰਖ ਦੀ ਸਿਫਤਿ-ਸਾਲਾਹ ਦੀਆਂ ਗੱਲਾਂ ਆਪਣੇ ਹਿਰਦੇ ਵਿਚ ਵਸਾਉਂਦਾ ਹੈ; ਵੇਦ, ਪੁਰਾਣ, ਸਿਮ੍ਰਿਤੀਆਂ, ਆਦਿਕ ਧਰਮ-ਪੁਸਤਕਾਂ ਦਾ ਮੁੱਢ ਪਰਮਾਤਮਾ ਨੂੰ ਸਮਝਦਾ ਹੈ; ਜੋ ਹਰ ਵੇਲੇ ਪਰਮਾਤਮਾ ਨੂੰ ਚੇਤੇ ਰੱਖਦਾ ਹੈ ਹਰ ਥਾਂ ਵੇਖਦਾ ਹੈ ਅਤੇ ਇਹ ਵੀ ਜਾਣਦਾ ਹੈ ਕਿ ਇਹ ਸਾਰਾ ਦ੍ਰਿਸ਼ਟਮਾਨ ਜਗਤ ਉਸ ਦੇ ਆਸਰੇ ਹੈ। ਗੁਰਬਾਣੀ ਵਿਚ ਵਿਦਵਾਨ ਲਈ 'ਬੀਨਾ' ਵਿਸ਼ੇਸ਼ਣ ਵਰਤਿਆ ਗਿਆ ਹੈ। ਹੇਠ ਲਿਖੇ ਗੁਰਵਾਕ ਵਿਚਾਰਨ ਯੋਗ ਹਨ:

*-ਸੋ ਪੰਡਿਤੁ ਜੋ ਮਨੁ ਪਰਬੋਧੈ॥ ਰਾਮ ਨਾਮੁ ਆਤਮ ਮਹਿ ਸੋਧੈ॥*
*ਰਾਮ ਨਾਮ ਸਾਰੁ ਰਸੁ ਪੀਵੈ॥ . . .*
*ਸੋ ਪੰਡਿਤੁ ਫਿਰਿ ਜੋਨਿ ਨ ਆਵੈ॥ ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ॥*
*ਸੂਖਮ ਮਹਿ ਜਾਨੈ ਅਸਥੂਲੁ॥* *(ਪੰਨਾ ੨੭੪)*

*–ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ॥ (ਪੰਨਾ ੬੫੦)*

*–ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ॥ (ਉਹੀ)*

*–ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥*
*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥*
*(ਪੰਨਾ ੯੩੮)*

*–ਸੋ ਪੜਿਆ ਸੋ ਪੰਡਿਤੁ ਬੀਨਾ ਜਿਨੀ ਕਮਾਣਾ ਨਾਉ॥ (ਪੰਨਾ ੧੨੮੮)*

ਵਿਦਵਾਨ ਦਾ ਵਿਸ਼ੇਸ਼ ਗੁਣ 'ਬਿਬੇਕ ਬੁਧਿ' (ਚੰਗੇ ਮੰਦੇ ਕੰਮ ਦੀ ਪਰਖ ਕਰਨ ਦੀ ਅਕਲ) ਹੈ। ਇਸ ਲਈ ਗੁਰਬਾਣੀ ਵਿਦਵਾਨ ਨੂੰ ਸੇਧ ਦਿੰਦੀ ਹੈ– 'ਹੇ ਭਾਈ! (ਹੋਰ ਸਭ ਚਤੁਰਾਈਆਂ ਨਾਲੋਂ) ਜਗਤ ਵਿਚ ਚੰਗੇ–ਮੰਦੇ ਕਰਮ ਦੀ ਪਰਖ ਕਰ ਸਕਣ ਵਾਲੀ ਅਕਲ ਹੀ ਸਭ ਤੋਂ ਪਵਿੱਤਰ ਹੈ। ਇਸ ਦੀ ਸਹਾਇਤਾ ਨਾਲ ਪਰਮਾਤਮਾ ਦੇ ਗੁਣ ਮਨ ਵਿਚ ਵਸਾ ਕੇ ਆਤਮਕ ਜੀਵਨ ਦੇਣ ਵਾਲਾ ਨਾਮ–ਰਸ ਪੀਣਾ ਚਾਹੀਦਾ ਹੈ। ਜਿਨ੍ਹਾਂ ਨੇ ਬਿਬੇਕ ਬੁਧਿ ਦੀ ਪ੍ਰਾਪਤੀ ਸਤਿਗੁਰੂ ਤੋਂ ਕਰ ਲਈ ਹੈ ਉਨ੍ਹਾਂ ਨੂੰ ਪਰਮਾਤਮਾ ਦੇ ਮਿਲਾਪ ਲਈ ਆਤਮਕ ਜੀਵਨ ਦੀ ਸੂਝ ਹੋ ਗਈ ਹੈ। ਵਿੱਦਿਆ ਮਨੁੱਖ ਨੂੰ ਬਿਬੇਕੀ ਬਣਾਉਂਦੀ ਹੈ ਪਰ ਵਿੱਦਿਆ– ਹੀਣ ਮਨੁੱਖ ਨੂੰ ਚੰਗੇ–ਮੰਦੇ ਕੰਮ ਦੀ ਪਰਖ ਨਹੀਂ ਹੁੰਦੀ ਇਸ ਲਈ ਉਹ ਮਾਇਆ ਦੀ ਖਾਤਰ ਹਲਕੇ ਕੁੱਤੇ ਵਾਂਗ ਭਟਕਦਾ ਫਿਰਦਾ ਹੈ। ਇਸ ਪ੍ਰਥਾਇ ਗੁਰਵਾਕ ਹਨ:

*–ਬਿਬੇਕ ਬੁਧਿ ਸਤਿਗੁਰ ਤੇ ਪਾਈ ਗੁਰ ਗਿਆਨੁ ਗੁਰੂ ਪ੍ਰਭ ਕੇਰਾ॥ (ਪੰਨਾ ੭੧੧)*

*–ਅੰਤਰਿ ਲੋਭ ਹਲਕੁ ਦੁਖੁ ਭਾਰੀ ਬਿਨੁ ਬਿਬੇਕ ਭਰਮਾਇ॥ (ਪੰਨਾ ੧੧੩੨)*

*–ਬਿਬੇਕ ਬੁਧਿ ਸਭ ਜਗ ਮਹਿ ਨਿਰਮਲ ਬਿਚਰਿ ਬਿਚਰਿ ਰਸੁ ਪੀਜੈ॥*
*(ਪੰਨਾ ੧੩੨੫)*

ਵਿਦਵਾਨ ਪਾਂਧੇ ਦੇ ਗੁਣਾਂ ਸੰਬੰਧੀ ਸ੍ਰੀ ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ 'ਉਸ ਪਾਂਧੇ ਨੂੰ ਵਿਦਵਾਨ ਆਖਣਾ ਚਾਹੀਦਾ ਹੈ, ਜਿਹੜਾ ਵਿੱਦਿਆ ਦੇ ਰਾਹੀਂ ਸ਼ਾਂਤੀ ਵਾਲੇ ਸੁਭਾਵ ਵਿਚ ਜੀਵਨ ਬਤੀਤ ਕਰਦਾ ਹੈ, ਵਿੱਦਿਆ ਦੇ ਰਾਹੀਂ ਆਪਣੇ ਅਸਲੇ ਦੀ ਵਿਚਾਰ ਕਰਦਾ ਹੈ ਅਤੇ ਪਰਮਾਤਮਾ ਦੇ ਨਾਮ ਨਾਲ ਸੁਰਤਿ ਜੋੜ ਕੇ ਜੀਵਨ ਦਾ ਅਸਲ ਮਨੋਰਥ ਹਾਸਲ ਕਰ ਲੈਂਦਾ ਹੈ:

*ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥*
*ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥ (ਪੰਨਾ ੯੩੭)*

ਗੁਰੂ ਜੀ ਨੇ ਉਪਦੇਸ਼ ਕਰਨ ਵਾਲੇ ਵੀ ਧੰਨਤਾ ਯੋਗ ਕਹੇ ਹਨ ਜੋ ਦੂਜਿਆਂ ਦਾ ਭਲਾ ਕਰਨ ਦੇ ਉਦੇਸ਼ ਨਾਲ ਸਿੱਖਿਆ ਦਿੰਦੇ ਹਨ। ਗੁਰਬਾਣੀ ਵਿਚ ਆਦਰਸ਼ਕ ਵਿਦਵਾਨ 'ਗਿਆਨੀ' ਆਖਿਆ ਗਿਆ ਹੈ। ਗੁਰੂ ਜੀ ਨੇ ਉਸ ਦੇ ਗੁਣਾਂ ਦਾ ਵਿਸ਼ਲੇਸ਼ਣ ਕਰ ਕੇ ਦੱਸਿਆ ਹੈ ਕਿ ਗਿਆਨੀ ਆਪਣੇ ਮੂਲ ਨੂੰ ਪਛਾਣਨ ਵਾਲਾ ਭਾਵ

ਆਤਮਕ ਜੀਵਨ ਦੀ ਸੂਝ ਰੱਖਣ ਵਾਲਾ ਹੈ, ਗੁਰੂ ਦੀ ਮਿਹਰ ਨਾਲ ਪਰਮਾਤਮਾ ਦੇ ਗੁਣਾਂ ਦੀ ਵਿਚਾਰ ਕਰਦਾ ਹੈ ਤੇ ਪਰਮਾਤਮਾ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ। ਉਹ ਭੈ-ਰਹਿਤ ਹੈ ਭਾਵ ਉਹ ਨਾ ਕਿਸੇ ਨੂੰ ਡਰਾਉਂਦਾ ਹੈ ਤੇ ਨਾ ਹੀ ਕਿਸੇ ਤੋਂ ਡਰਦਾ ਹੈ:

*-ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥*
*ਗੁਰ ਪਰਸਾਦਿ ਕਰੇ ਬੀਚਾਰੁ॥ ਸੋ ਗਿਆਨੀ ਦਰਗਹ ਪਰਵਾਣੁ॥ (ਪੰਨਾ ੨੫)*
*-ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥ (ਪੰਨਾ ੧੪੨੭)*

ਗੁਰਬਾਣੀ ਵਿੱਚੋਂ ਆਦਰਸ਼ ਅਧਿਆਪਕ ਜਾਂ ਵਿਦਵਾਨ ਬਣਨ ਲਈ ਹੋਰ ਵੀ ਅਨੇਕਾਂ ਸੇਧਾਂ ਮਿਲਦੀਆਂ ਹਨ ਜਿਨ੍ਹਾਂ ਨੂੰ ਹਮੇਸ਼ਾਂ ਯਾਦ ਰੱਖਣ ਦੀ ਲੋੜ ਹੈ। ਇਨ੍ਹਾਂ ਵਿੱਚੋਂ ਕੁਝ ਹਨ:

*-ਆਪਿ ਕਮਾਉ ਅਵਰਾ ਉਪਦੇਸ॥ ਰਾਮ ਨਾਮ ਹਿਰਦੈ ਪਰਵੇਸ॥ (ਪੰਨਾ ੧੮੫)*
*-ਪੰਡਿਤ ਬੇਦੁ ਬੀਚਾਰਿ ਪੰਡਿਤ॥ ਮਨ ਕਾ ਕ੍ਰੋਧੁ ਨਿਵਾਰਿ ਪੰਡਿਤ॥ (ਪੰਨਾ ੮੮੭)*
*-ਆਪਣਾ ਮਨੁ ਪਰਬੋਧਹੁ ਬੂਝਹੁ ਸੋਈ॥ . . .*
*ਗੁਰਮੁਖਿ ਸਮਝਹੁ ਸਦਾ ਸੁਖੁ ਹੋਈ॥ (ਪੰਨਾ ੨੩੦)*
*-ਪੰਡਿਤ ਹਰਿ ਪੜੁ ਤਜਹੁ ਵਿਕਾਰਾ॥ (ਪੰਨਾ ੨੨੯)*
*-ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥ (ਪੰਨਾ ੭੨੭)*
*-ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ॥ (ਪੰਨਾ ੩੮੧)*
*-ਜਿਥੈ ਜਾਇ ਬਹੀਐ ਭਲਾ ਕਹੀਐ ਸੁਰਤਿ ਸਬਦੁ ਲਿਖਾਈਐ॥ (ਪੰਨਾ ੫੬੬)*

ਗੁਰੂ ਜੀ ਉਸ ਆਦਰਸ਼ ਵਿਦਵਾਨ ਨੂੰ ਸਤਿਕਾਰ ਦਿੰਦੇ ਹੋਏ 'ਸਦਾ ਆਦੇਸ਼' ਕਰਦੇ ਹਨ ਜਿਹੜਾ ਸਮੁੱਚੀ ਮਾਨਵਤਾ ਨੂੰ ਬਿਨਾ ਭੇਦ-ਭਾਵ ਦੇ ਵਿੱਦਿਆ ਦਾਨ ਕਰਦਾ ਹੈ:

*ਚਹੁ ਵਰਨਾ ਕਉ ਦੇ ਉਪਦੇਸੁ॥ ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ॥*
*(ਪੰਨਾ ੨੭੪)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਦਵਾਨ ਲਿਖਾਰੀ ਦਾ ਜ਼ਿਕਰ ਕਰਦਿਆਂ ਉਸ ਲਿਖਾਰੀ ਨੂੰ ਭਾਗਾਂ ਵਾਲਾ ('ਧਨੁ ਲੇਖਾਰੀ') ਆਖਿਆ ਹੈ ਜਿਸ ਨੇ ਪਰਮਾਤਮਾ ਦੇ ਨਾਮ ਨੂੰ ਹਿਰਦੇ ਵਿਚ ਟਿਕਾ ਕੇ ਆਪਣੇ ਅੰਦਰ ਉੱਕਰ ਲਿਆ ਹੈ। ਗੁਰੂ ਜੀ ਅਨੁਸਾਰ ਉਹ ਕਾਗਜ਼ ਤੇ ਕਲਮ, ਦਵਾਤ ਤੇ ਸਿਆਹੀ ਤੇ ਉਹ ਲਿਖਣ ਵਾਲਾ ਵੀ ਧੰਨ ਹੈ ਜਿਸਨੇ ਪਰਮਾਤਮਾ ਦਾ ਸੱਚਾ ਨਾਮ ਲਿਖਾਇਆ ਹੈ:

*-ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ॥ (ਪੰਨਾ ੬੩੬)*
*-ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ॥*
*ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥ (ਪੰਨਾ ੧੨੯੧)*

ਉੱਪਰ ਕੀਤੀ ਵਿਚਾਰ ਦੇ ਆਧਾਰ 'ਤੇ ਸਾਨੂੰ ਸਮਝ ਲੈਣਾ ਚਾਹੀਦਾ ਹੈ ਕਿ ਗੁਰਬਾਣੀ ਵਿਚ ਗੁਰੂ-ਕਾਲ ਦੇ ਪੰਡਿਤਾਂ, ਪਾਂਧਿਆਂ, ਗਿਆਨੀਆਂ ਅਤੇ ਪੜ੍ਹੇ-ਲਿਖੇ

ਵਿਅਕਤੀਆਂ ਦੇ ਪ੍ਰਥਾਇ ਜੋ ਕੁਝ ਕਿਹਾ ਗਿਆ ਹੈ ਉਹ ਅੱਜ ਵੀ ਪ੍ਰਸੰਗਿਕ ਹੈ ਅਤੇ ਇਹ ਸਿੱਖ ਉਪਦੇਸ਼ਕਾਂ, ਅਧਿਆਪਕਾਂ, ਵਿਦਵਾਨਾਂ, ਬੁੱਧੀਜੀਵੀਆਂ, ਖੋਜੀਆਂ, ਆਦਿ ਸਾਰਿਆਂ 'ਤੇ ਲਾਗੂ ਹੁੰਦਾ ਹੈ। ਵਿਦਵਾਨਾਂ ਨੂੰ ਚਾਹੀਦਾ ਹੈ ਕਿ 'ਮੰਨੈ ਤਰੈ ਤਾਰੇ ਗੁਰਸਿਖ' ਅਤੇ "ਆਪਿ ਜਪੈ ਅਵਰਹ ਨਾਮੁ ਜਪਾਵੈ" ਦੇ ਸਿੱਖੀ ਸਿਧਾਂਤ ਅਨੁਸਾਰ, ਪਹਿਲਾਂ ਆਪ ਗੁਰਮਤਿ ਵਿੱਦਿਆ ਦੇ ਧਾਰਨੀ ਹੋ ਕੇ ਗੁਰਸਿੱਖੀ ਜੀਵਨ ਜੁਗਤ ਨੂੰ ਅਪਣਾਉਣ ਤੇ ਬਾਅਦ ਵਿਚ ਆਪਣੇ ਪਰਵਾਰ, ਸਮਾਜ, ਦੇਸ਼ ਤੇ ਹਰ ਪ੍ਰਾਣੀ ਮਾਤਰ ਤਕ (ਗੁਰਬਾਣੀ ਵਿਚ ਦਰਸਾਈ) ਵਿੱਦਿਆ ਨੂੰ ਫੈਲਾਉਣ ਵਿਚ ਯੋਗਦਾਨ ਪਾਉਣ। ਇਸ ਸੰਦਰਭ ਵਿਚ ਇਕ ਖੋਜਾਰਥੀ ਦਾ ਵਿਚਾਰ ਢੁਕਵਾਂ ਹੈ:

"According to Sri Guru Granth Sahib, a disciple is not one who has read a lot books or has only bookish Knowledge but as one who has full grown personality under the guidance of the guru and one who is integrated to the society to play his active role."[੧੩]

ਅੰਤ ਵਿਚ, ਆਓ! ਅਸੀ ਆਪਣੇ ਅੰਦਰ ਝਾਤੀ ਮਾਰ ਕੇ ਵੇਖੀਏ ਕਿ ਕੀ ਅਸੀਂ ਵਿੱਦਿਆ ਦੇ ਸੰਕਲਪ ਨੂੰ ਸਹੀ ਅਰਥਾਂ ਵਿਚ ਸਮਝ ਸਕੇ ਹਾਂ? ਕੀ ਵਿੱਦਿਆ ਪ੍ਰਾਪਤੀ ਉਪਰੰਤ ਸਾਡੇ ਦਿਮਾਗ ਰੋਸ਼ਨ ਹੋਏ ਹਨ? ਕੀ ਅਸਾਂ ਵਿੱਦਿਆ ਪ੍ਰਾਪਤ ਕਰ ਕੇ ਉਸ ਨੂੰ ਜੀਵਨ ਵਿਚ ਧਾਰਨ ਕੀਤਾ ਹੈ? ਕੀ ਅਸੀਂ ਪ੍ਰਾਪਤ ਕੀਤੀ ਵਿੱਦਿਆ ਨੂੰ ਦੂਜਿਆਂ ਤਕ ਪਹੁੰਚਾਉਣ ਵਿਚ ਯੋਗਦਾਨ ਪਾ ਰਹੇ ਹਾਂ? ਜੇ ਉੱਤਰ ਨਾਂਹ ਵਿਚ ਹੈ ਤਾਂ ਸਮਝੋ ਕਿ ਅਸੀਂ ਆਪਣੇ ਆਪ ਨੂੰ ਵਿਦਵਾਨ ਤੇ ਬੁੱਧੀਜੀਵੀ ਅਖਵਾ ਕੇ ਕੇਵਲ ਆਪਣੀ ਹਉਮੈਂ ਨੂੰ ਪੱਠੇ ਪਾ ਰਹੇ ਹਾਂ ਤੇ 'ਹਾਥ ਦੀਪ ਕੂਏ ਪਰੈ' ਦੀ ਅਵਸਥਾ ਵਿਚ ਹੋਣ ਕਾਰਨ 'ਪੜਿਆ ਮੂਰਖ ਆਖੀਐ' ਵਰਗ ਵਿਚ ਸ਼ਾਮਲ ਹਾਂ।

**ਹਵਾਲੇ ਅਤੇ ਪਦ ਟਿੱਪਣੀਆਂ:**

*੧. (i) "ਵਿੱਦਿਆ ਸ਼ਬਦ ਦੀ ਵਿਉਤਪਤੀ ਸੰਸਕ੍ਰਿਤ ਦੇ ਮੂਲ ਧਾਤੂ 'ਵਿਦ' ਤੋਂ ਹੈ ਜਿਸਦੇ ਅਰਥ ਹਨ- ਸਮਝਣਾ (ਜਾਣਨਾ), ਧਿਆਨ ਕਰਨਾ, ਵਿਚਾਰ ਕਰਨਾ, ਅਰਪਨ ਕਰਨਾ, ਪੰਡਿਤ, ਵਿਦਵਾਦ ਆਦਿ ਅਤੇ ਵਿਦਿਆ (ਸੰਗਯਾ) ਦੇ ਅਰਥ ਹਨ- ਜਾਣਨਾ, ਇਲਮ।" ਭਾਈ ਕਾਨ੍ਹ ਸਿੰਘ ਨਾਭਾ, ਗੁਰ ਸ਼ਬਦ ਰਤਨਾਕਾਰ ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ- ੧੯੮੧, ਸਫਾ ੧੦੯੯.*

*(ii) ਸੰਸਕ੍ਰਿਤ ਤੇ ਇੰਗਲਿਸ਼ ਕੋਸ਼ਾਂ ਵਿਚ 'ਵਿੱਦਿਆ' ਦੇ ਅਰਥ ਜਾਣਨ ਦੀ ਕਿਰਿਆ (learning), ਗਿਆਨ (Knowledge), ਯਥਾਰਥ ਗਿਆਨ (right knowledge), ਅਧਿਆਤਮਕ ਗਿਆਨ (spiritual knowledge) ਆਦਿ ਹਨ। ਵੇਖੋ ਹਵਾਲਾ: ਨਾਨਕ ਪ੍ਰਕਾਸ਼ ਪਤ੍ਰਿਕਾ, ਦਸੰਬਰ ੧੯੮੨, ਸਫਾ ੧੨੬*

*(iii) 'ਵਿੱਦਿਆ ਉਹ ਤਰੀਕਾ ਹੈ ਜਿਸ ਨਾਲ ਬੁੱਧੀ ਮਾਂਜੀ ਜਾਂਦੀ ਹੈ ਤੇ ਵਾਕਫੀਅਤ ਵਿਚ ਤਰੱਕੀ ਹੁੰਦੀ ਹੈ।" ਵਾਰਾਂ ਭਾਈ ਗੁਰਦਾਸ (ਟੀਕਾ), ਖਾਲਸਾ ਸਮਾਚਾਰ- ਸ੍ਰੀ ਅੰਮ੍ਰਿਤਸਰ- ਅਗਸਤ ੧੯੬੨, ਸਫਾ ੨੪੦*

*(iv) ਅਠਾਰਾਂ ਤਰ੍ਹਾਂ ਦੀ ਵਿੱਦਿਆ ਵਿਚ ਚਾਰ ਵੇਦ, ਛੇ ਵੇਦਾਂਗ, ਮੀਮਾਂਸਾ, ਨਯਾਯ, ਪੁਰਾਣ, ਮਨੁ ਸਿਮ੍ਰਤਿ ਆਦਿ ਧਰਮ ਸ਼ਾਸਤ੍ਰ, ਆਯੁਰ ਵੇਦ, ਗੰਧਰਵ ਵੇਦ, ਅਤੇ ਨੀਤਿ ਸ਼ਾਸਤਰ ਆਦਿ ਸ਼ਾਮਲ ਹਨ। (ਵਿਸ਼ਨੂ ਪੁਰਾਣ) ਵੇਖੋ ਹਵਾਲਾ: ਮਹਾਨ ਕੋਸ਼, ਸਫਾ ੫੦.*

*(v) ਭਾਈ ਮਨੀ ਸਿੰਘ ਨੇ ਚੌਦਾਂ ਵਿੱਦਿਆ ਦਾ ਬਿਉਰਾ ਇਉਂ ਦਿੱਤਾ ਹੈ:*

*ਸ੍ਰੀ ਅੱਖਰ ਜਲਤਰਨ ਚਕਿਤਸਾ ਔਰ ਰਸਾਇਨ, ਜੋਤਕ ਜੋਤਿ ਪ੍ਰਬੀਨ ਰਾਗ ਖਟ ਰਾਗਨਿ ਗਾਇਨ,*

*ਕੋਕਕਲਾ ਵਯਾਕਰਨ ਔਰ ਬਾਜੰਤ੍ਰ ਬਜਾਇਨ, ਤੁਰਹਿ ਤੋਰ ਨਟ ਨਿਤ੍ਰ ਔਰ ਸਰ ਧਨੁਖ ਚਲਾਇਨ,*

*ਗਯਾਨ ਕਰਨ ਔ ਚਾਤਰੀ ਏਤ ਨਾਮ ਵਿਦਯਾ ਵਰੇ, ਏ ਚਤੁਰਦਸ ਜਗਤ ਮੇ ਚਤੁਰ ਸਮਝ ਮਨ ਮੇ ਧਰੇ। ਵੇਖੋ ਹਵਾਲਾ:ਉਹੀ, ਸਫਾ ੪੪੯*

*੨. ਮੁਸਲਮਾਨ ਫਕੀਰ ਰੱਬ ਨੂੰ ਮਿਲਣ ਦੇ ਰਾਹ ਦੇ ਚਾਰ ਦਰਜੇ ਮੰਨਦੇ ਹਨ-- ਸ਼ਰੀਅਤ, ਤਰੀਕਤ, ਮਾਅਰਫਤ ਅਤੇ ਹਕੀਕਤ। ਤਰੀਕਤ ਦੂਜਾ ਦਰਜਾ ਹੈ ਜਿਸ ਵਿਚ ਹਿਰਦੇ ਦੀ ਪਵਿੱਤ੍ਰਤਾ ਦੇ ਢੰਗ ਦੱਸੇ ਗਏ ਹਨ।*

*੩. ਗੁਰਮਤਿ ਪ੍ਰਕਾਸ਼, ਮਾਰਚ ੧੯੯੫, ਸਫਾ ੬੫.*

*੪. ਧਰਮ ਪ੍ਰਚਾਰ ਕਮੇਟੀ, ਸ਼੍ਰੋ.ਗੁ.ਪ੍ਰ.ਕਮੇਟੀ, ਸ੍ਰੀ ਅੰਮ੍ਰਿਤਸਰ, ਜਨਵਰੀ ੨੦੦੩, ਸਫਾ ੨੦*

*੫. ਗੁਰਮਤਿ ਮਾਰਤੰਡ, ਭਾਗ ਦੂਜਾ, ਸ਼੍ਰੋ.ਗੁ.ਪ੍ਰ.ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੫, ਸਫਾ ੬੫੬*

*੬. ਉਹੀ,*

*੭. ਰਹਿਤਾਨਾਮਾ ਭਾਈ ਦੇਸਾ ਸਿੰਘ, ਵੇਖੋ ਹਵਾਲਾ, -ਉਹੀ- ਸਫਾ ੮੩੦.*

*੮. ਵੇਖੋ ਹਵਾਲਾ ਉਹੀ, ਸਫਾ ੮੨੯.*

*੯. ਬਤੀਹ ਸੁਲਖਣੀ ਤੋਂ ਭਾਵ ਹੈ ਸੰਪੂਰਨ ਸ਼ੁਭ ਗੁਣ। ਅਨੇਕਾਂ ਵਿਦਵਾਨਾਂ ਨੇ ਆਪਣੀ ਆਪਣੀ ਬੁੱਧੀ ਅਨੁਸਾਰ ੩੨ ਸ਼ੁਭ ਲੱਛਣ ਗਿਣੇ ਹਨ- ਸੁੰਦਰਤਾ, ਸਵੱਛਤਾ, ਲੱਜਾ, ਚਤੁਰਾਈ, ਵਿੱਦਿਆ, ਪਤੀ ਭਗਤੀ, ਸੇਵਾ, ਦਯਾ, ਸਤਯ, ਪ੍ਰਿਯ ਬਾਣੀ, ਪ੍ਰਸੰਨਤਾ, ਨਿਮਰਤਾ, ਨਿਸ਼ਕਪਟਤਾ, ਏਕਤਾ, ਧੀਰਜ, ਧਰਮ ਨਿਸ਼ਠਾ, ਸੰਯਮ, ਉਦਾਰਤਾ, ਗੰਭੀਰਤਾ, ਉੱਦਮ, ਸੂਰਬੀਰਤਾ, ਰਾਗ, ਕਾਵਯ, ਚਿਤ੍ਰ, ਔਸ਼ਧ, ਰਸੋਈ, ਸਿਊਣ ਪਰੋਣ ਦੀ ਵਿੱਦਿਆ, ਘਰ ਦੀਆਂ ਵਸਤੂਆਂ ਦਾ ਯਥਾ ਯੋਗ ਸ਼ਿੰਗਾਰਣਾ, ਬਜ਼ੁਰਗਾਂ ਦਾ ਮਾਣ, ਘਰ ਆਏ ਪ੍ਰਾਹੁਣੀਆਂ ਦਾ ਸਨਮਾਨ ਅਤੇ ਸੰਤਾਨ ਦਾ ਪਾਲਣ। ਗੁਰਮਤ ਮਾਰਤੰਡ, ਸਫਾ ੮੯.*

*੧੦. (i) 'ਗੁਰੂ' ਸੰਸਕ੍ਰਿਤ ਦਾ ਸ਼ਬਦ ਹੈ। ਇਸ ਦੇ ਵਿਉਤਪਤੀ-ਮੂਲਕ ਅਰਥ ਹਨ- ਜੋ ਧਰਮ ਦਾ ਉਪਦੇਸ਼ ਕਰੇ, ਅਥਵਾ ਅਗਿਆਨ ਨੂੰ ਦੂਰ ਕਰੇ... ਉਪਨਿਸ਼ਦਾਂ ਵਿਚ 'ਗੁ' ਦਾ ਅਰਥ ਅੰਨ੍ਹੇਰਾ ਅਤੇ 'ਰੁ' ਦਾ ਅਰਥ ਦੂਰ ਕਰਨਾ ਵਾਲਾ ਕੀਤਾ ਗਿਆ ਹੈ। ਇਸ ਅਨੁਸਾਰ ਗੁਰੂ ਉਹ ਹੈ ਜੋ ਸਿੱਖ ਦੇ ਅਗਿਆਨ ਅੰਧਕਾਰ ਨੂੰ ਦੂਰ ਕਰੇ। ਸ. ਰਤਨ ਸਿੰਘ ਜੱਗੀ, ਗੁਰੂ ਨਾਨਕ ਦੀ ਵਿਚਾਰਧਾਰਾ, ਸਫਾ ੩੨੦.*

*(ii) ਗੁਰੂ ਸ਼ਬਦ 'ਗ੍ਰੀ' ਧਾਤੂ ਤੋਂ ਬਣਿਆ ਹੈ ਅਤੇ ਇਸ ਦੇ ਅਰਥ ਹਨ- ਨਿਗਲਣਾ ਅਤੇ ਸਮਝਾਉਣਾ ਭਾਵ ਗੁਰੂ ਉਹ ਹੈ ਜੋ ਗਿਆਨ ਰੂਪੀ ਪ੍ਰਕਾਸ਼ ਰਾਹੀਂ ਅਗਿਆਨ ਰੂਪੀ ਹਨ੍ਹੇਰੇ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤੱਤ੍ਰ ਗਿਆਨ ਸਮਝਾਉਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਸਫਾ ੩੧੧.*

*੧੧. ਗੁਰ ਪ੍ਰਤਾਪ ਸੂਰਜ, ਰੁੱਤ ੩. ਅਸੂ ੪੦.*

*੧੨. The cultural Heritage of india II/568, ਵੇਖੋ ਹਵਾਲਾ: ਗੁਰਮਤਿ ਪ੍ਰਕਾਸ਼, ਮਾਰਚ ੧੯੯੫, ਸਫਾ ੬੭.*

*੧੩. Lakhbir Kaur Bahra's Ph.d, thesis, "philosophy of Guru Granth Sahib and its Education inplications". sikh net.*

■

# ਭਗਤ ਨਾਮਦੇਵ ਜੀ ਦੀ ਬਾਣੀ ਦਾ ਅਲੰਕਾਰ ਵਿਧਾਨ

-ਡਾ. ਜਸਕਿਰਨ ਕੌਰ*

ਭਗਤ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਨਿੱਖੜਵਾਂ ਅੰਗ ਹੈ। ਇਸ ਦੀ ਉਪਯੋਗਤਾ ਨਾ ਸਿਰਫ ਇਸ ਕਰਕੇ ਹੈ ਕਿ ਇਹ ਸਮਾਜ ਦੇ ਬਹੁਤ ਨਿਤਾਣੇ ਪੁਰਖਾਂ ਨੂੰ ਰਾਜ ਸਿੰਘਾਸਨਾਂ 'ਤੇ ਬਿਰਾਜਮਾਨ ਅਤੇ ਉੱਚ-ਕੋਟੀ ਦੇ ਗਿਆਨੀ ਪੁਰਖਾਂ ਨਾਲ ਬਰਾਬਰਤਾ ਦਾ ਦਰਜਾ ਦਿਵਾਉਂਦੀ ਹੈ। ਬਲਕਿ ਉਨ੍ਹਾਂ ਦੇ ਰੱਬੀ ਅਨੁਭਵ ਕਰਕੇ ਪੂਜਨੀਕ ਦੈਵੀ ਪੁਰਖਾਂ ਦੀ ਕਤਾਰ ਵਿਚ ਖੜਾ ਕਰਦੀ ਹੈ। ਭਗਤ ਸਾਹਿਬਾਨ ਦੀ ਬਾਣੀ ਰਹੱਸਵਾਦ ਦਾ ਹੜ੍ਹ ਲਿਆਉਣ ਵਰਗਾ ਮਾਹੌਲ ਪੈਦਾ ਕਰਦੀ ਹੈ। ਇਸ ਹੜ੍ਹ ਦੇ ਕਲਾਵੇ ਵਿਚ ਆਉਣ ਵਾਲਾ ਕੋਈ ਵੀ ਜੀਵ ਰੱਬੀ ਅਨੁਭਵ ਦੀਆਂ ਸੂਖਮ ਜੁਗਤੀਆਂ ਤੋਂ ਜਾਣੂ ਹੋਏ ਬਿਨਾ ਕਿਵੇਂ ਰਹਿ ਸਕਦਾ ਹੈ। ਭਗਤ ਬਾਣੀ ਰੱਬੀ ਦਰਬਾਰ ਦੇ ਉਨ੍ਹਾਂ ਸੂਖਮ ਰਾਹਾਂ ਬਾਰੇ ਚੇਤਨਾ ਅਤੇ ਮਾਰਗ-ਦਰਸ਼ਨ ਕਰਦੀ ਹੈ, ਜਿਨ੍ਹਾਂ ਨੂੰ ਰਹੱਸਵਾਦ ਦੀ ਬੁਨਿਆਦ ਮੰਨਿਆ ਗਿਆ ਹੈ।[੧]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਵਿੱਚੋਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਧੇਰੇ ਹੈ ਅਤੇ ਭਗਤ ਸਾਹਿਬਾਨ ਦੀ ਬਾਣੀ ਵਿੱਚੋਂ ਭਗਤ ਕਬੀਰ ਜੀ ਦੀ ਬਾਣੀ ਸਭ ਤੋਂ ਵੱਧ ਹੈ। ਭਗਤ ਸਾਹਿਬਾਨ ਦੀ ਬਾਣੀ ਦੀ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਤਰਤੀਬ ਵਿੱਚੋਂ ਭਗਤ ਕਬੀਰ ਜੀ ਦੀ ਬਾਣੀ ਸਭ ਤੋਂ ਪਹਿਲਾਂ, ਉਸ ਤੋਂ ਪਿੱਛੋਂ ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਤ੍ਰਿਲੋਚਨ ਜੀ, ਭਗਤ ਜੈਦੇਵ ਜੀ, ਭਗਤ ਪਰਮਾਨੰਦ ਜੀ, ਭਗਤ ਸਧਨਾ ਜੀ, ਭਗਤ ਬੇਣੀ ਜੀ, ਭਗਤ ਰਾਮਾਨੰਦ ਜੀ, ਭਗਤ ਧੰਨਾ ਜੀ, ਭਗਤ ਪੀਪਾ ਜੀ, ਭਗਤ ਸੈਣ ਜੀ, ਭਗਤ ਭੀਖਣ ਜੀ, ਭਗਤ ਸੂਰਦਾਸ ਜੀ ਅਤੇ ਭਗਤ ਸ਼ੇਖ ਫਰੀਦ ਜੀ ਦੀ ਬਾਣੀ ਆਉਂਦੀ ਹੈ। ਭਗਤ ਸਾਹਿਬਾਨ ਦੀ ਸਮਾਜ ਨੂੰ ਦੇਣ ਦੇ ਫਲਸਰੂਪ ਅੱਜ ਇਨ੍ਹਾਂ ਭਗਤ ਸਾਹਿਬਾਨ ਤੇ ਗੁਰੂ ਸਾਹਿਬਾਨ ਦਾ ਉੱਚਾ ਮਰਤਬਾ ਅਤੇ ਸਨਮਾਨਯੋਗ ਸਥਾਨ ਹੈ, ਪਰ ਇਨ੍ਹਾਂ ਮਹਾਂਪੁਰਸ਼ਾਂ ਦੇ ਜੀਵਨ-ਕਾਲਾਂ ਵਿਚ ਉੱਚ ਤੇ ਕੁਲੀਨ ਵਰਗਾਂ ਨੇ ਇਨ੍ਹਾਂ ਨੂੰ ਆਪਣੇ ਉਦੇਸ਼ ਤੋਂ ਭੜਕਾਉਣ ਅਤੇ ਅਪਮਾਨਿਤ ਕਰਨ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ ਸੀ। ਭਗਤ ਨਾਮਦੇਵ ਜੀ ਨੂੰ ਅਖੌਤੀ ਨੀਵੀਂ ਜਾਤੀ ਨਾਲ ਸੰਬੰਧਿਤ ਹੋਣ ਕਾਰਨ ਮੰਦਰ ਵਿੱਚੋਂ ਕੱਢ ਦਿੱਤਾ ਗਿਆ, ਭਗਤ ਰਵਿਦਾਸ ਜੀ ਅਤੇ ਭਗਤ ਕਬੀਰ ਜੀ ਨਾਲ ਵੀ ਲੋਕਾਂ ਦੁਆਰਾ ਬੁਰਾ ਵਿਹਾਰ ਕੀਤਾ ਗਿਆ। ਸ਼ਾਇਦ ਇਸੇ ਕਾਰਨ ਕਰਕੇ ਇਨ੍ਹਾਂ ਦੀ ਰਚਨਾ ਵਿਚ ਕ੍ਰਾਂਤੀਕਾਰੀ ਅੰਸ਼ ਮਿਲਦਾ ਹੈ। ਵਿਸ਼ੇਸ਼ ਕਰਕੇ ਭਗਤ ਨਾਮਦੇਵ ਜੀ ਅਤੇ ਭਗਤ ਕਬੀਰ ਜੀ ਦੀ ਰਚਨਾ ਵਿਚ ਤਾਂ ਇਹ ਭਰਪੂਰ ਮਾਤਰਾ

*ਮਕਾਨ ਨੰ-੫੭੯, ਸੀ-੧੨, ਕਾਮਰਾਨ ਰੋਡ, ਨੇੜੇ ਗੁਰਦੁਆਰਾ ਕਲਗੀਧਰ ਸਿੰਘ ਸਭਾ, ਲੁਧਿਆਣਾ-੧੪੧੦੦੮ ਮੋ: +੯੧੯੮੫੬੭੯-੦੪੪੧੬

ਵਿਚ ਵਿਦਮਾਨ ਹੈ। ਇਨ੍ਹਾਂ ਨੇ ਵੇਦ ਪੁਰਾਣਾਂ ਦੇ ਵਿਚਾਰਾਂ ਨੂੰ ਰੱਦ ਨਾ ਕਰ ਕੇ ਉਨ੍ਹਾਂ ਦੀ ਸਮਕਾਲੀ ਸਮੇਂ ਅਨੁਸਾਰ ਵਿਆਖਿਆ ਕੀਤੀ ਅਤੇ ਨਵੇਂ ਰੂਪ ਵਿਚ ਰੂਪਾਂਤਰਿਤ ਕਰ ਕੇ ਨਵਾਂ ਕਾਰਜ ਕੀਤਾ ਜੋ ਇਨ੍ਹਾਂ ਦੀ ਬਾਣੀ ਵਿੱਚੋਂ ਸਪੱਸ਼ਟ ਹੁੰਦਾ ਹੈ।

ਭਗਤ ਨਾਮਦੇਵ ਜੀ ਦੀ ਬਾਣੀ ਦਰਜੇ-ਬੰਦ ਸਮਾਜਿਕ ਪ੍ਰਬੰਧ ਵਿਰੁੱਧ ਇਕ ਵੰਗਾਰਵਾਂ ਦਲਿਤ ਉਚਾਰ ਹੈ। ਇਹ ਬਾਣੀ ਸੱਚੀ ਮਾਨਵਤਾ, ਬਰਾਬਰੀ, ਉੱਤਮ ਨੈਤਿਕਤਾ ਅਤੇ ਉੱਚੇ ਮਨੁੱਖੀ ਗੁਣਾਂ ਆਧਾਰਿਤ ਨਵੀਂ ਵਿਚਾਰਧਾਰਾ ਅਤੇ ਜ਼ਿੰਦਗੀ ਦੀ ਵੱਖਰੀ ਮਾਨਵ-ਹਿਤੈਸ਼ੀ ਉਸਾਰੀ ਕਰਨ ਦੀ ਚਾਹਵਾਨ ਹੈ। ਸਥਾਪਤੀ ਦੀ ਊੱਚ-ਨੀਚ ਦੀ ਧਾਰਨਾ ਦੀ ਭਗਤ ਨਾਮਦੇਵ ਜੀ ਦੀ ਬਾਣੀ ਕੱਟੜ ਵਿਰੋਧੀ ਹੈ। ਭਗਤ ਨਾਮਦੇਵ ਜੀ ਨੇ ਸਮਾਕਲੀ ਸਮੇਂ ਦੀ ਭੇਖ-ਪਖੰਡ ਭਰੀ ਸੋਚ ਦਾ ਖੰਡਨ ਕੀਤਾ ਅਤੇ ਲੋਕਾਂ ਨੂੰ ਨਵੀਂ ਜੀਵਨ-ਜਾਚ ਭਾਵ ਭੇਦ-ਭਾਵ ਰਹਿਤ ਜੀਵਨ ਜਿਊਣ ਦੀ ਪ੍ਰੇਰਨਾ ਦੇ ਕੇ ਸਰਬ-ਸਾਂਝੇ ਭਾਈਚਾਰੇ ਦਾ ਸੰਦੇਸ਼ ਦਿੱਤਾ। ਭਗਤ ਨਾਮਦੇਵ ਜੀ ਦੀ ਸ਼ਿਲਪ-ਵਿਧਾਨ ਪੱਖੋਂ ਵੀ ਦੇਣ ਮਹੱਤਵਪੂਰਨ ਹੈ। ਉਨ੍ਹਾਂ ਦੀ ਬਾਣੀ ਵਿਚ ਅਲੰਕਾਰਾਂ ਦਾ ਕਾਫੀ ਪ੍ਰਯੋਗ ਹੋਇਆ ਹੈ ਜੋ ਉਨ੍ਹਾਂ ਦੀ ਕਲਾ ਪ੍ਰਬੀਨਤਾ ਦੀ ਗਵਾਹੀ ਭਰਦੇ ਹਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਸ਼ਬਦ ਅਤੇ ਅਰਥ ਦੇ ਵਰਣਨ ਕਰਨ ਦੀ ਉਹ ਰੀਤਿ, ਜੋ ਕਾਵਯ ਦੀ ਸ਼ੋਭਾ ਵਧਾਵੇ"[੨] ਅਲੰਕਾਰ ਹੈ। ਅਲੰਕਾਰ ਕੇਵਲ ਬਾਣੀ ਦੀ ਸਜਾਵਟ ਵਾਸਤੇ ਹੀ ਨਹੀਂ ਹਨ, ਉਹ ਭਾਵ ਦੀ ਅਭਿਵਿਅਕਤੀ ਵਾਸਤੇ ਵਿਸ਼ੇਸ਼ ਦੁਆਰ ਹਨ, ਭਾਸ਼ਾ ਦੀ ਪੁਸ਼ਟੀ ਵਾਸਤੇ, ਰਾਗ ਦੀ ਪਰੀਪੂਰਣਾ ਵਾਸਤੇ ਆਵੱਸ਼ਕ ਉਪਾਦਨ ਹਨ। ਉਹ ਬਾਣੀ ਦੀ ਆਚਾਰ ਵਿਹਾਰ ਅਤੇ ਰੀਤੀ ਨੀਤੀ ਹਨ। ਤਿੰਨ ਸਥਿਤੀਆਂ ਵਿਚ ਤਿੰਨ ਸਰੂਪ, ਤਿੰਨ ਅਵਸਥਾਵਾਂ ਦੇ ਤਿੰਨ ਚਿਤ੍ਰ ਹਨ।[੩] ਅਲੰਕਾਰਾਂ ਦੀ ਕੋਈ ਸੀਮਾ ਨਿਰਧਾਰਿਤ ਨਹੀਂ ਕੀਤੀ ਜਾਂ ਸਮੇਂ ਸਮੇਂ ਇਨ੍ਹਾਂ ਦੀ ਗਿਣਤੀ ਵਧਦੀ-ਘਟਦੀ ਰਹੀ ਹੈ। ਮੋਟੇ ਤੌਰ 'ਤੇ ਅਲੰਕਾਰਾਂ ਨੂੰ ਤਿੰਨ ਵਰਗਾਂ ਵਿਚ ਵੰਡਿਆ ਗਿਆ ਹੈ। ਸ਼ਬਦ ਅਲੰਕਾਰ ਉਹ ਅਲੰਕਾਰ ਜਿਹੜੇ ਖਾਲੀ ਸ਼ਬਦ ਉੱਤੇ ਹੀ ਨਿਰਭਰ ਹਨ, ਉਸ ਖਾਸ ਸ਼ਬਦ ਦੇ ਹਟਾਏ ਜਾਣ ਜਾਂ ਬਦਲੇ ਜਾਣ ਉਪਰੰਤ ਉਹ ਅਲੰਕਾਰ ਖਤਮ ਹੋ ਜਾਂਦਾ ਹੈ। ਅਰਥ ਅਲੰਕਾਰ ਅਰਥਾਂ ਉੱਤੇ ਟਿਕੇ ਰਹਿੰਦੇ ਹਨ। ਸ਼ਬਦਾਰਥ ਅਲੰਕਾਰ ਦਾ ਸੰਬੰਧ ਸ਼ਬਦਾਂ ਅਤੇ ਅਰਥ ਦੋਹਾਂ ਨਾਲ ਰਹਿੰਦਾ ਹੈ। ਭਗਤ ਨਾਮਦੇਵ ਜੀ ਦੀ ਬਾਣੀ ਵਿਚ ਵਿਚਾਰਾਂ ਦੇ ਤੀਖਣ ਪ੍ਰਗਟਾਓ ਲਈ ਵੰਨ-ਸੁਵੰਨੇ ਅਲੰਕਾਰਾਂ ਦੀ ਵਰਤੋਂ ਕੀਤੀ ਗਈ ਹੈ ਜਿਨ੍ਹਾਂ ਦਾ ਵਰਣਨ ਇਸ ਪ੍ਰਕਾਰ ਹੈ:-

ਅਨੁਪ੍ਰਾਸ:- ਇਹ ਸ਼ਬਦ ਅਲੰਕਾਰ ਹੈ, ਜਿੱਥੇ ਅੱਖਰਾਂ ਦੀ ਅਰਥਾਤ ਵਿਅੰਜਨਾ ਦੀ ਸਮਾਨਤਾ ਹੋਵੇ। ਭਾਵੇਂ ਸਵਰਾਂ ਦੀ ਸਮਾਨਤਾ ਹੋਵੇ ਜਾਂ ਨਾ ਉੱਥੇ ਅਨੁਪ੍ਰਾਸ ਅਲੰਕਾਰ ਹੁੰਦਾ ਹੈ।

*ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥*
*ਪਤਿਤ ਪਵਿਤ ਭਏ ਰਾਮੁ ਕਹਤ ਹੀ॥੧॥ਰਹਾਉ॥* *(ਪੰਨਾ ੭੧੮)*

ਛੇਕਾਨੁਪ੍ਰਾਸ:- ਜੇ ਇੱਕੋ ਅੱਖਰ ਪਦਾਂ ਦੇ ਆਦਿ ਅਤੇ ਮੱਧ ਅਨੇਕ ਵਾਰ ਪਦਾਂ

ਦੇ ਆਵੇ, ਤਦ ਛੇਕਾਲੰਕਾਰ ਹੈ।[੪] ਇਹ ਅਲੰਕਾਰ ਅਨੁਪ੍ਰਾਸ ਦਾ ਹੀ ਇਕ ਭੇਦ ਹੈ।

*-ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ॥ (ਪੰਨਾ ੬੯੩)*

*-ਪਹਿਲ ਪੁਰੀਏ ਪੁੰਡਰਕ ਵਨਾ॥ (ਪੰਨਾ ੬੯੩)*

*-ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ॥ (ਪੰਨਾ ੧੩੫੧)*

ਵੀਪਸਾ: ਜਿੱਥੇ ਆਦਰ, ਘ੍ਰਿਣਾ, ਆਦਿ ਕਿਸੇ ਆਕਸਮਿਕ ਭਾਵ ਨੂੰ ਪ੍ਰਭਾਵਿਤ ਕਰਨ ਲਈ ਸ਼ਬਦਾਂ ਦੀ ਆਵ੍ਰਿਤੀ ਕੀਤੀ ਜਾਵੇ ਉੱਥੇ ਇਹ ਅਲੰਕਾਰ ਹੁੰਦਾ ਹੈ।[੫]

*-ਸਤਿ ਸਤਿ ਸਤਿ ਸਤਿ ਸਤਿ ਗੁਰਦੇਵ॥*
*ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ॥੧॥ਰਹਾਉ॥ (ਪੰਨਾ ੧੧੬੬)*

*-ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ॥ (ਪੰਨਾ ੧੧੬੪)*

ਵ੍ਰਿਤਿਆਨੁਪ੍ਰਾਸਾਲੰਕਾਰ:- ਇੱਕੋ ਅੱਖਰ ਜੇ ਅਨੇਕ ਵਾਰ ਪਦਾਂ ਦੇ ਅੰਤ ਆਵੇ ਅਤੇ ਪਦਾਂ ਦਾ ਵਚਨ ਸਮਾਨ ਹੋਵੇ ਤਾਂ ਵ੍ਰਿਤਿਆਨੁਪ੍ਰਸਾਲੰਕਾਰ ਹੁੰਦਾ ਹੈ।[੬] ਇਹ ਅਲੰਕਾਰ ਵੀ ਅਨੁਪ੍ਰਾਸ ਅਲੰਕਾਰ ਦੀ ਇਕ ਵੰਨਗੀ ਹੈ। ਭਗਤ ਨਾਮਦੇਵ ਜੀ ਦੀ ਬਾਣੀ ਵਿੱਚੋਂ ਇਸ ਦੀਆਂ ਉਦਾਹਰਨਾਂ ਇਸ ਪ੍ਰਕਾਰ ਹਨ:

*-ਅਸਗਾ ਅਸ ਉਸਗਾ॥*
*ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ॥੧॥ਰਹਾਉ॥ (ਪੰਨਾ ੬੯੩)*

*-ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ॥ (ਪੰਨਾ ੬੯੪)*

ਉਪਮਾ: ਇਹ ਅਰਥ ਅਲੰਕਾਰ ਹੈ। ਇਹ ਉਹ ਅਲੰਕਾਰ ਹੈ ਜਿੱਥੇ ਉਪਮਾਉਣ ਯੋਗ ਵਸਤੂ ਅਤੇ ਉਪਮਾਨ ਵਿਚਕਾਰ, ਉਨ੍ਹਾਂ ਵਿਚ ਫਰਕ ਹੋਣ ਤੇ ਵੀ, ਕਿਸੇ ਸਮਾਨ ਧਰਮ ਦੇ ਕਾਰਨ ਸਮਾਨਤਾ ਦਰਸਾਈ ਜਾਂਦੀ ਹੈ। ਉਪਮਾ ਅਲੰਕਾਰ ਵਿਚ ਚਾਰ ਅੰਗ ਉਪਮਾਨ, ਉਪਮੇਯ, ਧਰਮ ਅਤੇ ਵਾਚਕ ਹੁੰਦੇ ਹਨ:

*-ਜਲ ਭੀਤਰਿ ਕੁੰਭ ਸਮਾਨਿਆ॥ ਸਭ ਰਾਮੁ ਏਕੁ ਕਰਿ ਜਾਨਿਆ॥ (ਪੰਨਾ ੬੫੭)*

*-ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥*
*ਜੈਸੀ ਮੂੜ ਕੁਟੰਬ ਪਰਾਇਣ॥ ਐਸੀ ਨਾਮੇ ਪ੍ਰੀਤਿ ਨਰਾਇਣ॥ (ਪੰਨਾ ੧੧੬੪)*

*-ਜੈਸੀ ਪਰ ਪੁਰਖਾ ਰਤ ਨਾਰੀ॥ ਲੋਭੀ ਨਰੁ ਧਨ ਕਾ ਹਿਤਕਾਰੀ॥*
*ਕਾਮੀ ਪੁਰਖ ਕਾਮਨੀ ਪਿਆਰੀ॥ ਐਸੀ ਨਾਮੇ ਪ੍ਰੀਤਿ ਮੁਰਾਰੀ॥ (ਪੰਨਾ ੧੧੬੪)*

ਰੂਪਕ:- ਉਪਮਾ ਅਤੇ ਉਪਮੇਯ ਇੱਕੋ ਹੀ ਰੂਪ ਹੋਣ ਅਰਥਾਤ ਦੋਹਾਂ ਦੀ ਸਮਾਨਤਾ ਦਿਖਾਈ ਜਾਵੇ ਉੱਥੇ ਰੂਪਕ ਅਲੰਕਾਰ ਹੁੰਦਾ ਹੈ। ਕਹਿਣ ਤੋਂ ਭਾਵ ਹੈ ਕਿ ਚਰਚਾ ਅਧੀਨ ਵਸਤੂ ਨੂੰ ਕਿਸੇ ਹੋਰ ਵਸਤੂ ਦਾ ਰੂਪ ਹੀ ਤਸੱਵਰ ਕਰ ਲਿਆ ਜਾਵੇ।[੭] ਭਗਤ ਨਾਮਦੇਵ ਜੀ ਦੀ ਬਾਣੀ ਵਿਚ ਇਸ ਦੀਆਂ ਉਦਾਹਰਨਾਂ ਇਸ ਪ੍ਰਕਾਰ ਹਨ:

*-ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥ ਮਪਿ ਮਪਿ ਕਾਟਉ ਜਮ ਕੀ ਫਾਸੀ॥ (ਪੰਨਾ ੪੮੫)*

*-ਸੁਇਨੇ ਕੀ ਸੂਈ ਰੁਪੇ ਕਾ ਧਾਗਾ॥ ਨਾਮੇ ਕਾ ਚਿਤੁ ਹਰਿ ਸਉ ਲਾਗਾ॥ (ਪੰਨਾ ੪੮੫)*

ਉਲੇਖ:- ਇਕ ਹੀ ਵਸਤੂ ਨੂੰ ਕਈ ਲੋਕ ਆਪਣੀ ਆਪਣੀ ਭਾਵਨਾ ਅਨੁਸਾਰ

ਜੋ ਵੱਖਰੇ-ਵੱਖਰੇ ਰੂਪ ਕਲਪਣ ਤਦ ਉਲੇਖ ਅਲੰਕਾਰ ਹੁੰਦਾ ਹੈ।[੮] ਜਿਵੇਂ:

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥੧॥ਰਹਾਉ॥*
*ਕਰੀਮਾਂ ਰਹੀਮਾਂ ਅਲਾਹ ਤੂ ਗਨੀ॥*
*ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ॥੧॥*
*ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ॥*
*ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ॥੨॥*
*ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ॥*
*ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ॥੩॥੧॥੨॥* (ਪੰਨਾ ੭੨੭)

ਇੱਥੇ ਪਰਮਾਤਮਾ ਦੇ ਅਨੇਕਾਂ ਰੂਪਾਂ ਦਾ ਵਰਣਨ ਕੀਤਾ ਗਿਆ ਹੈ।

ਦ੍ਰਿਸ਼ਟਾਂਤ:- ਜਦੋਂ ਕਿਸੇ ਵਸਤੂ ਦਾ ਪੂਰਾ ਗਿਆਨ ਕਰਵਾਉਣ ਲਈ ਕਿਸੇ ਸਮਾਨ ਧਰਮ ਵਾਲੀ ਵਸਤੂ ਦੀ ਮਿਸਾਲ ਦਿੱਤੀ ਜਾਵੇ, ਉੱਥੇ ਦ੍ਰਿਸ਼ਟਾਂਤ ਅਲੰਕਾਰ ਹੁੰਦਾ ਹੈ। ਭਗਤ ਨਾਮਦੇਵ ਜੀ ਨੇ ਵੱਖ-ਵੱਖ ਦ੍ਰਿਸ਼ਟਾਂਤ ਵਰਤ ਕੇ 'ਬੀਠਲ' (ਪਰਮਾਤਮਾ) ਪ੍ਰਤੀ ਆਪਣਾ ਪ੍ਰੇਮ ਵਿਅਕਤ ਕੀਤਾ ਹੈ:

*-ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥*
*ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ॥*
*ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥*
*ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ॥*
*ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥* (ਪੰਨਾ ੬੯੩)
*-ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ॥*
*ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥* (ਪੰਨਾ ੬੯੩)

ਇਨ੍ਹਾਂ ਤੁਕਾਂ ਵਿਚ ਪਹਿਲੀ ਪੰਕਤੀ ਦ੍ਰਿਸ਼ਟਾਂਤ ਅਰਥਾਤ ਉਦਾਹਰਨ ਹੈ, ਜਿਸ ਦਾ ਪ੍ਰਤਿਬਿੰਬ ਹਰ ਦੂਜੀ ਪੰਕਤੀ ਵਿਚ ਪੈਂਦਾ ਹੈ।

ਵਿਰੋਧਮੂਲਕ: ਇਸ ਨੂੰ ਵਿਰੋਧਾਭਾਸ ਵੀ ਕਹਿੰਦੇ ਹਨ। ਜਿੱਥੇ ਯਥਾਰਥ ਵਿਚ ਵਿਰੋਧ ਨਾ ਹੋ ਕੇ ਵਿਰੋਧ ਦੇ ਆਭਾਸ ਦਾ ਵਰਣਨ ਹੋਵੇ ਉੱਥੇ ਇਹ ਅਲੰਕਾਰ ਹੁੰਦਾ ਹੈ।[੯] ਭਗਤ ਨਾਮਦੇਵ ਜੀ ਦੀ ਬਾਣੀ ਵਿਚ ਇਸ ਅਲੰਕਾਰ ਦਾ ਵਰਣਨ ਮਿਲਦਾ ਹੈ:

*ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥* (ਪੰਨਾ ੧੨੫੨)

ਵਿਭਾਵਨਾ:- ਕਾਰਨ ਦੇ ਨਾ ਕਹਿਣ ਉੱਤੇ ਵੀ ਕਾਰਜ ਦੀ ਉਤਪਤੀ ਕਹਾਣੀ 'ਵਿਭਾਵਨਾ' ਅਲੰਕਾਰ ਹੈ। ਉਦਾਹਰਨ ਇਸ ਪ੍ਰਕਾਰ ਹੈ:

*ਅਣਮੜਿਆ ਮੰਦਲੁ ਬਾਜੈ॥ ਬਿਨੁ ਸਾਵਣ ਘਨਹਰੁ ਗਾਜੈ॥*
*ਬਾਦਲ ਬਿਨੁ ਬਰਖਾ ਹੋਈ॥ ਜਉ ਤਤੁ ਬਿਚਾਰੈ ਕੋਈ॥* (ਪੰਨਾ ੬੫੭)

ਦੀਪਕ:- ਸਦ੍ਰਿਸ਼ਟਤਾ ਮੂਲਕ ਅਰਥ ਅਲੰਕਾਰ, ਜਿਸ ਵਿਚ ਉਪਮੇਯ ਅਤੇ ਉਪਮਾਨ ਦਾ ਇਕ ਧਰਮ ਕਥਨ ਕੀਤਾ ਜਾਏ। ਇਸ ਅਲੰਕਾਰ ਦੀ ਕਲਪਨਾ ਦੀਪਕ

ਨਿਆਇ ਦੀਆਂ ਲੀਹਾਂ 'ਤੇ ਕੀਤੀ ਗਈ ਹੈ। ਦੀਪਕ ਆਪਣੀਆਂ ਆਸ-ਪਾਸ ਵਸਤੂਆਂ ਨੂੰ ਪ੍ਰਕਾਸ਼ਿਤ ਕਰਦਾ ਹੈ। ਇਸੇ ਤਰ੍ਹਾਂ ਦੀਪਕ ਅਲੰਕਾਰ ਵਿਚ ਵੀ ਇਕ ਧਰਮ ਉਪਮੇਯਾਂ ਅਤੇ ਉਪਮਾਨਾਂ ਨਾਲ ਸੰਬੰਧ ਰੱਖਦਾ ਹੈ। ਇਹ ਅਤਿਅੰਤ ਪ੍ਰਾਚੀਨ ਅਲੰਕਾਰ ਹੈ।[੧੦] ਭਗਤ ਨਾਮਦੇਵ ਜੀ ਦੀ ਬਾਣੀ ਵਿਚ ਇਸ ਦੀ ਉਦਾਹਰਨ ਵਾਚਦੇ ਹਾਂ:

*ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ॥*
*ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ॥* *(ਪੰਨਾ ੧੨੫੨)*

ਵਕ੍ਰੋਕਤੀ: ਇਹ ਬਿਆਨ ਅਤੇ ਸ਼ੈਲੀ ਦਾ ਵਿਸ਼ੇਸ਼ ਅੰਦਾਜ਼ ਹੈ, ਗੱਲ ਨੂੰ ਇਉਂ ਵਲ ਪਾ ਕੇ ਕਹਿਣਾ ਕਿ ਅਰਥ ਹੋਰ ਨਿਕਲਣ ਪਰ ਹੋਣ ਪ੍ਰਭਾਵਸ਼ਾਲੀ।[੧੧] ਜਿਵੇਂ:

*ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ॥*
*ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ॥* *(ਪੰਨਾ ੬੫੭)*

ਕਾਵਿ ਲਿੰਗ: ਜਿੱਥੇ ਕਿਸੇ ਬਾਤ ਨੂੰ ਸਿੱਧ ਕਰਨ ਵਾਸਤੇ ਉਸ ਦਾ ਕਾਰਨ ਕਥਨ ਕੀਤਾ ਜਾਵੇ ਉੱਥੇ ਕਾਵਿ-ਲਿੰਗ ਅਲੰਕਾਰ ਹੁੰਦਾ ਹੈ।[੧੨] ਉਦਾਹਰਨ ਵਜੋਂ:

*ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ॥*
*ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ॥*
*ਰਾਮ ਕੋਇ ਨ ਕਿਸ ਹੀ ਕੇਰਾ॥*
*ਜੈਸੇ ਤਰਵਰਿ ਪੰਖਿ ਬਸੇਰਾ॥੧॥ਰਹਾਉ॥* *(ਪੰਨਾ ੯੭੩)*

ਉਪਰੋਕਤ ਚਰਚਾ ਤੋਂ ਸਪੱਸ਼ਟ ਹੈ ਕਿ ਭਗਤ ਨਾਮਦੇਵ ਜੀ ਦੀ ਸ਼ਿਲਪ ਵਿਧਾਨ ਪੱਖੋਂ ਅਧਿਆਤਮਿਕ ਸਾਹਿਤ ਨੂੰ ਮਹਤੱਵਪੂਰਨ ਦੇਣ ਹੈ। ਉਨ੍ਹਾਂ ਦੀ ਸ਼ਿਲਪ ਕਲਾ ਵਿਚ ਵੰਨ-ਸੁਵੰਨੇ ਅਲੰਕਾਰਾਂ ਦੀ ਵਰਤੋਂ ਸਹਿਜ ਸੁਭਾਵਕ ਰੂਪ ਵਿਚ ਹੋਈ ਹੈ, ਜੋ ਉਨ੍ਹਾਂ ਦੀ ਕਲਾ ਪ੍ਰਬੀਨਤਾ ਦੀ ਉੱਚਤਮ ਗਵਾਹੀ ਭਰਦੇ ਹਨ।

## ਹਵਾਲੇ ਅਤੇ ਟਿੱਪਣੀਆਂ

*੧. ਨਾਨਕ ਪ੍ਰਕਾਸ਼ ਪਤ੍ਰਿਕਾ, ਅੰਕ ਦੂਜਾ, ਦਸੰਬਰ-੨੦੦੮, ਸਫਾ ੧੮੭*

*੨. ਮਹਾਨ ਕੋਸ਼, ਸਫਾ ੮੬*

*੩. ਸੁਮਿੱਤ੍ਰਾ ਨੰਦਨ ਪੰਤ, ਭਾਰਤੀਯ ਕਾਵਯ ਸ਼ਾਸਤ੍ਰ ਕੀ ਪਰੰਪਰਾ, ਸੰਪਾਦਕ-ਨਗੇਂਦ੍ਰ, ਸਫਾ ੫੫੪*

*੪. ਮਹਾਨ ਕੋਸ਼, ਸਫਾ ੬੨*

*੫. ਕਾਵਯ ਦਰਪਣ, ਸਫਾ ੩੪੯*

*੬. ਮਹਾਨ ਕੋਸ਼, ਸਫਾ ੬੨*

*੭. ਡਾ. ਜਸਵੰਤ ਸਿੰਘ ਬੇਗੋਵਾਲ, ਪਿੰਗਲ ਤੇ ਸਾਹਿਤ ਭੇਦ, ਸਫਾ ੩੧*

*੮. ਮਹਾਨ ਕੋਸ਼, ਸਫਾ ੧੯*

*੯. ਕਾਵਯ ਦਰਪਣ, ਸਫਾ ੩੯੬*

*੧੦. ਡਾ. ਗੁਰਸ਼ਰਨ ਕੌਰ ਜੱਗੀ, ਭਾਰਤੀ ਕਾਵਿ ਸ਼ਾਸਤਰ, ਸਫਾ ੮੧*

*੧੧. ਹਿੰਦੀ ਸਾਹਿਤਯ ਕੋਸ਼, ਸਫਾ ੬੯੫*

*੧੨. ਕਾਵਯ ਦਰਪਣ, ਸਫਾ ੪੦੭*

■

# ਸ਼ਹੀਦ ਬਾਬਾ ਦੀਪ ਸਿੰਘ ਜੀ

*-ਡਾ. ਹਰਬੰਸ ਸਿੰਘ**

ਬਾਬਾ ਦੀਪ ਸਿੰਘ ਜੀ ਸਿੱਖ ਇਤਿਹਾਸ ਦੀ ਇਕ ਅਜ਼ੀਮ ਸ਼ਖ਼ਸੀਅਤ ਹਨ। ਉਹ ਪੂਰਨ ਗੁਰਸਿੱਖ, ਮਹਾਨ ਯੋਧਾ ਅਤੇ ਉੱਚ ਕੋਟੀ ਦੇ ਵਿਦਵਾਨ ਸਨ। ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਪਰਕਰਮਾ ਵਿਚ ਸਥਿਤ ਗੁਰਦੁਆਰਾ ਬਾਬਾ ਦੀਪ ਸਿੰਘ ਅਤੇ ਸ੍ਰੀ ਰਾਮਸਰ ਦੇ ਨੇੜੇ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ, ਉਨ੍ਹਾਂ ਦੀਆਂ ਸਦੀਵੀ ਯਾਦਗਾਰਾਂ ਹਨ। ਗੁਰਦੁਆਰਾ ਸਾਹਿਬ ਦੀ ਪਵਿੱਤਰਤਾ ਲਈ ਕੀਤੀਆਂ ਗਈਆਂ ਕੁਰਬਾਨੀਆਂ ਨੂੰ ਸਿੱਖ ਇਤਿਹਾਸ ਵਿਚ ਕਈ ਵਾਰ ਦੁਹਰਾਇਆ ਗਿਆ ਹੈ। ੨੦ਵੀਂ ਸਦੀ ਵਿਚ ਇਸ ਦੀ ਮਿਸਾਲ ਗੁਰਦੁਆਰਾ ਨਨਕਾਣਾ ਸਾਹਿਬ, ਪੰਜਾ ਸਾਹਿਬ, ਤਰਨ ਤਾਰਨ, ਗੁਰੂ ਕੇ ਬਾਗ ਅਤੇ ਜੈਤੋ ਦੇ ਮੋਰਚੇ ਵਿਚ ਸ਼ਹੀਦ ਹੋਏ ਸਿੰਘਾਂ ਨੇ ਪੇਸ਼ ਕੀਤੀ। ਅਕਾਲੀ ਮੋਰਚਿਆਂ ਦੇ ਦੌਰਾਨ ਇਨ੍ਹਾਂ ਸ਼ਹੀਦ ਸਿੱਖਾਂ ਨੂੰ ਬਾਬਾ ਦੀਪ ਸਿੰਘ ਜੀ ਦਾ ਕੀਮਤੀ ਵਿਰਸਾ ਪ੍ਰੇਰਿਤ ਕਰ ਰਿਹਾ ਸੀ ਜੋ ੭੫ ਸਾਲ ਦੀ ਉਮਰ ਵਿਚ ਵੀ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਮਰਜੀਵੜੇ ਸਿੰਘਾਂ ਦਾ ਜਥਾ ਲੈ ਕੇ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਤੋਂ ਸ੍ਰੀ ਅੰਮ੍ਰਿਤਸਰ ਲਈ ਚੱਲ ਪਏ ਸਨ। ਆਪ ਜਹਾਨ ਖਾਂ ਦੀਆਂ ਫੌਜਾਂ ਨਾਲ ਲੜਦੇ ਹੋਏ ਸੰਨ ੧੭੫੭ ਈ: ਨੂੰ ਸ਼ਹੀਦ ਹੋਏ ਸਨ।

**ਮੁੱਢਲਾ ਜੀਵਨ:-** ਬਾਬਾ ਦੀਪ ਸਿੰਘ ਜੀ ਦਾ ਜਨਮ ੧੪ ਮੱਘਰ, ੧੭੩੯ ਬਿਕ੍ਰਮੀ ਸੰਨ ੧੬੮੨ ਈਸਵੀ ਨੂੰ ਮਾਝੇ ਦੇ ਪਿੰਡ ਪਹੁਵਿੰਡ, ਤਹਿਸੀਲ ਪੱਟੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ (ਹੁਣ ਜ਼ਿਲ੍ਹਾ ਤਰਨ ਤਾਰਨ) ਵਿਚ ਹੋਇਆ। ਆਪ ਜੀ ਦੇ ਪਿਤਾ ਭਾਈ ਭਗਤਾ ਜੀ ਅਤੇ ਮਾਤਾ ਜੀਊਣੀ ਜੀ ਸਨ। ਪਹੁਵਿੰਡ ਪਿੰਡ ਸ੍ਰੀ ਅੰਮ੍ਰਿਤਸਰ ਤੋਂ ੪੦ ਕਿਲੋਮੀਟਰ ਦੂਰ, ਦੱਖਣ-ਪੱਛਮ ਵੱਲ ਆਬਾਦ ਹੈ। ਭਾਈ ਭਗਤਾ ਜੀ ਦੇ ਦੋ ਪੁੱਤਰ ਸਨ-- ਵੱਡਾ ਦੀਪਾ (ਬਾਬਾ ਦੀਪ ਸਿੰਘ) ਅਤੇ ਛੋਟੇ ਦਾ ਨਾਮ ਲਾਲ ਸਿੰਘ ਸੀ। ਬਾਬਾ ਦੀਪ ਸਿੰਘ ਜੀ ਦੇ ਮੁੱਢਲੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ।

ਬਾਬਾ ਦੀਪ ਸਿੰਘ ਜੀ ਦਾ ਬਚਪਨ ਅਤੇ ਜਵਾਨੀ ਦੇ ਪਹਿਲੇ ਸਾਲ ਪਿੰਡ ਦੇ ਆਲੇ-ਦੁਆਲੇ ਵਿਚ ਹੀ ਬੀਤੇ। ਆਪ ਜੀ ਨੇ ਗੁਰਮੁਖੀ ਅੱਖਰਾਂ ਦਾ ਗਿਆਨ ਅਤੇ ਗੁਰਬਾਣੀ ਦੀ ਸਿੱਖਿਆ ਆਪਣੇ ਪਿਤਾ ਤੋਂ ਹੀ ਗ੍ਰਹਿਣ ਕੀਤੀ। ਆਪ ਨੂੰ ਸਰੀਰਕ ਖੇਡਾਂ ਖੇਡਣ ਅਤੇ ਘੋੜ-ਸਵਾਰੀ ਕਰਨ ਦਾ ਬਹੁਤ ਸ਼ੌਕ ਸੀ। ਚੰਗੀ ਡੀਲ ਡੌਲ, ਚੌੜਾ ਮੱਥਾ, ਚੌੜੀ ਛਾਤੀ, ਦਗ-ਦਗ ਕਰਦਾ ਚੇਹਰਾ, ਆਪ ਦਾ ਸਰੀਰ ਸੁਡੌਲ ਅਤੇ ਜੁੱਸਾ ਮਜ਼ਬੂਤ ਸੀ। ਆਪ ਸ਼ੁਰੂ ਤੋਂ ਹੀ ਬੜੇ ਨਿਡਰ, ਦਲੇਰ ਅਤੇ ਅਣਖੀ ਸੁਭਾਅ ਦੇ ਸਨ।

**3c/38, 2nd Floor, New Rohtak Rd, Karol Bagh, New Delhi-5 Ph. 011- 65585395*

ਆਪ ਗੁਰਸਿੱਖਾਂ ਦੀ ਸੰਗਤ ਕਰਦੇ ਅਤੇ ਖੇਤੀਬਾੜੀ ਦੇ ਕੰਮਾਂ ਵਿਚ ਆਪਣੇ ਪਿਤਾ ਦਾ ਹੱਥ ਵਟਾਉਂਦੇ। ਮਾਤਾ-ਪਿਤਾ ਕੋਲੋਂ ਗ੍ਰਹਿਣ ਕੀਤੀ ਧਾਰਮਿਕ ਸਿੱਖਿਆ ਕਾਰਨ ਆਪ ਦੇ ਸੁਭਾਅ ਵਿਚ ਬੜੀ ਨਿਮਰਤਾ, ਹਲੀਮੀ ਅਤੇ ਮਿਠਾਸ ਸੀ। ਸਿੱਖੀ ਪਿਛੋਕੜ ਅਤੇ ਕਿਰਸਾਣੀ ਜੀਵਨ ਨੇ ਉਨ੍ਹਾਂ ਵਿਚ ਸਾਦਗੀ, ਦ੍ਰਿੜ੍ਹਤਾ ਅਤੇ ਸ੍ਵੈ-ਵਿਸ਼ਵਾਸ ਵਰਗੇ ਗੁਣਾਂ ਨੂੰ ਮਜ਼ਬੂਤ ਬਣਾ ਦਿੱਤਾ ਸੀ। ੧੭੦੦ ਈ: ਦੇ ਆਸ-ਪਾਸ (ਬਾਬਾ) ਦੀਪ ਸਿੰਘ ਜੀ ਦਾ ਪਰਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ ਆਇਆ। ਉਦੋਂ ਬਾਬਾ ਦੀਪ ਸਿੰਘ ਜੀ ਦੀ ਉਮਰ ੧੮ ਕੁ ਸਾਲ ਦੀ ਸੀ। ਉਹ ਸ੍ਰੀ ਅਨੰਦਪੁਰ ਸਾਹਿਬ ਦੇ ਅਧਿਆਤਮਕ ਵਾਤਾਵਰਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਾਹ-ਓ-ਜਲਾਲ ਤੋਂ ਇਤਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੇ ਸ੍ਰੀ ਅਨੰਦਪੁਰ ਸਾਹਿਬ ਹੀ ਟਿਕੇ ਰਹਿਣ ਦਾ ਫੈਸਲਾ ਕਰ ਲਿਆ। ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਰ-ਕਮਲਾਂ ਤੋਂ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਭਾਈ ਦੀਪਾ ਤੋਂ ਦੀਪ ਸਿੰਘ ਬਣ ਗਏ। ਇਨ੍ਹਾਂ ਦੇ ਮਾਤਾ-ਪਿਤਾ ਵੀ ਅੰਮ੍ਰਿਤ ਛਕ ਕੇ ਭਾਈ ਭਗਤੂ ਤੋਂ ਭਗਤ ਸਿੰਘ ਅਤੇ ਮਾਤਾ ਮਾਈ ਜੀਊਣੀ ਤੋਂ ਜੀਊਣ ਕੌਰ ਬਣ ਗਏ। ਸ੍ਰੀ ਅਨੰਦਪੁਰ ਸਾਹਿਬ ਰਹਿ ਕੇ ਦੀਪ ਸਿੰਘ ਜੀ ਆਪਣਾ ਸਮਾਂ ਸੈਨਿਕ ਅਭਿਆਸ, ਲੰਗਰ ਅਤੇ ਸੰਗਤ ਦੀ ਸੇਵਾ ਵਿਚ ਬਿਤਾਉਣ ਲੱਗੇ। ਦਿਨ ਦਾ ਬਾਕੀ ਸਮਾਂ ਉਹ ਗੁਰਬਾਣੀ ਕੰਠ ਕਰਨ ਅਤੇ ਧਾਰਮਿਕ ਗ੍ਰੰਥਾਂ ਦੇ ਅਧਿਐਨ ਵਿਚ ਬਿਤਾਇਆ ਕਰਦੇ ਸਨ। ਉਨ੍ਹਾਂ ਉੱਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁ-ਪੱਖੀ ਸ਼ਖ਼ਸੀਅਤ ਦਾ ਬਹੁਤ ਡੂੰਘਾ ਪ੍ਰਭਾਵ ਸੀ। ਧਿਆਨ ਸਿੰਘ ਨਿਰਮਲੇ ਨੇ 'ਸ਼ਹੀਦ ਬਿਲਾਸ' ਵਿਚ ਲਿਖਿਆ ਹੈ:

*ਸਿਦਕੀ ਸਿੱਖ ਹੂਏ ਵਡ ਪੂਰੇ, ਦਸਮ ਗੁਰੂ ਦੇ ਰਹਿਤ ਹਦੂਰੇ।*
*ਬਹੁ ਗੁਰ ਘਰ ਦੇ ਕਾਜ ਸਵਾਰੇ, ਨਿਸ ਦਿਨ ਹਰਿ ਜਸ ਮੁਖੋਂ ਉਚਾਰੇ॥*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਗਰਾਨੀ ਅਤੇ ਭਾਈ ਮਨੀ ਸਿੰਘ ਜੀ ਦੀ ਸੰਗਤ ਕਰਕੇ ਆਪ ਗੁਰਬਾਣੀ ਅਤੇ ਸਿੱਖ ਸਾਹਿਤ ਦੇ ਚੰਗੇ ਵਿਦਵਾਨ ਬਣ ਗਏ। ਸਰੀਰਕ ਤੌਰ 'ਤੇ ਰਿਸ਼ਟ-ਪੁਸ਼ਟ ਅਤੇ ਫੁਰਤੀਲੇ ਹੋਣ ਕਰਕੇ ਉਨ੍ਹਾਂ ਦੀ ਗਣਨਾ ਚੰਗੇ ਸਿੱਖ ਸੈਨਿਕਾਂ ਵਿਚ ਕੀਤੀ ਜਾਣ ਲੱਗ ਪਈ। ਜਦੋਂ ਪਹਾੜੀ ਰਾਜਿਆਂ ਅਤੇ ਮੁਗ਼ਲ ਫੌਜਾਂ ਨੇ ਮਿਲ ਕੇ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲੇ ਕਰਨੇ ਸ਼ੁਰੂ ਕੀਤੇ ਤਾਂ ਆਪ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਲੜੀਆਂ ਗਈਆਂ ਲੜਾਈਆਂ ਵਿਚ ਵੱਧ-ਚੜ੍ਹ ਕੇ ਹਿੱਸਾ ਲਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਦੀ ਬਹੁ-ਪੱਖੀ ਪ੍ਰਤਿਭਾ ਕਰਕੇ ਆਪ ਨੂੰ ਬਹੁਤ ਪਿਆਰ ਕਰਿਆ ਕਰਦੇ ਸਨ। ਜਦੋਂ ਕੁਝ ਸਮੇਂ ਲਈ ਲੜਾਈਆਂ ਦਾ ਜ਼ੋਰ ਮੱਠਾ ਪਿਆ ਤਾਂ ਬਾਬਾ ਦੀਪ ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਪਾ ਕੇ ਸਿੱਖੀ-ਪ੍ਰਚਾਰ ਲਈ ਆਪਣੇ ਪਿੰਡ ਪਰਤ ਆਏ। ਉਹ ਸ੍ਰੀ ਅਨੰਦਪੁਰ ਸਾਹਿਬ ਵਿਖੇ ਕਰੀਬ ਪੰਜ ਸਾਲ ਤਕ ਰਹੇ ਸਨ।

**ਪਹੁਵਿੰਡ ਤੋਂ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ):-** ਸ੍ਰੀ ਅਨੰਦਪੁਰ

ਸਾਹਿਬ ਦੀਆਂ ਲੜਾਈਆਂ ਮਗਰੋਂ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਲ੍ਹਾ ਅਨੰਦਗੜ੍ਹ ਛੱਡਿਆ ਤਾਂ ਬਾਬਾ ਦੀਪ ਸਿੰਘ ਜੀ ਮਾਝੇ ਵਿਚ ਹੀ ਸਨ। ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਗੁਰੂ-ਪਰਵਾਰ ਅਤੇ ਗੁਰੂ ਜੀ ਦੇ ਸਿੱਖਾਂ ਨਾਲ ਜੋ ਕੁਝ ਵਾਪਰਿਆ ਉਹ ਲੂੰ-ਕੰਡੇ ਖੜੇ ਕਰ ਦੇਣ ਵਾਲਾ ਦੁਖਾਂਤ ਹੈ। ਸਰਸਾ ਕੰਢੇ ਮੁਗ਼ਲ ਤੇ ਪਹਾੜੀ ਰਾਜਿਆਂ ਨਾਲ ਹੋਈ ਟੱਕਰ ਦੌਰਾਨ ਗੁਰੂ ਜੀ ਦਾ ਸਾਰਾ ਪਰਵਾਰ ਖੇਰੂੰ-ਖੇਰੂੰ ਹੋ ਗਿਆ ਸੀ। ਭਾਈ ਊਦੈ ਸਿੰਘ, ਭਾਈ ਜੀਵਨ ਸਿੰਘ (ਭਾਈ ਜੈਤਾ) ਅਤੇ ਭਾਈ ਬਚਿੱਤਰ ਸਿੰਘ ਵਰਗੇ ਯੋਧੇ ਸ਼ਹੀਦ ਹੋ ਗਏ ਸਨ। ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ (ਸੁੰਦਰ ਕੌਰ ਜੀ) ਵਹੀਰ ਨਾਲੋਂ ਨਿਖੜ ਕੇ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਵੱਲ ਚਲੇ ਗਏ ਸਨ। ਮਾਤਾ ਗੁਜਰੀ ਜੀ ਛੋਟੇ ਬੱਚਿਆਂ ਨਾਲ ਗੰਗੂ ਰਸੋਈਏ ਨਾਲ ਉਸ ਦੇ ਪਿੰਡ ਖੇੜੀ (ਸਹੇੜੀ) ਪਹੁੰਚ ਗਏ ਜਿੱਥੋਂ ਉਨ੍ਹਾਂ ਨੂੰ ਸਰਹਿੰਦ ਲਿਜਾ ਕੇ ਸ਼ਹੀਦ ਕਰ ਦਿੱਤਾ ਗਿਆ। ਵੱਡੇ ਸਾਹਿਬਜ਼ਾਦੇ ਚਮਕੌਰ ਦੀ ਜੰਗ ਵਿਚ ਵੀਰਗਤੀ ਪਾ ਗਏ। ਗੁਰੂ ਜੀ ਮਾਛੀਵਾੜਾ ਸਾਹਿਬ ਅਤੇ ਮੁਕਤਸਰ ਸਾਹਿਬ ਹੁੰਦੇ ਹੋਏ ਤਲਵੰਡੀ ਸਾਬੋ (ਦਮਦਮਾ ਸਾਹਿਬ) ਪਹੁੰਚੇ। ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਬਾਬਾ ਦੀਪ ਸਿੰਘ ਜੀ ਦੂਸਰੀ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇੱਥੇ ਆ ਕੇ ਮਿਲੇ ਸਨ। ਗੁਰੂ ਜੀ ਕਰੀਬ ੯ ਮਹੀਨੇ ਤਕ ਇੱਥੇ ਠਹਿਰੇ ਸਨ। ਇੱਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ ਆਦਿ ਮੁਖੀ ਸਿੱਖਾਂ ਦੀ ਸਹਾਇਤਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅੰਤਿਮ ਰੂਪ ਦਿੱਤਾ ਸੀ। ਜਦੋਂ ਆਪ ਤਲਵੰਡੀ ਸਾਬੋਂ ਤੋਂ ਦੱਖਣ ਲਈ ਰਵਾਨਾ ਹੋਏ ਤਾਂ ਸਿੱਖੀ ਪ੍ਰਚਾਰ ਦੇ ਉਦੇਸ਼ ਨਾਲ ਬਾਬਾ ਜੀ ਦਮਦਮਾ ਸਾਹਿਬ ਹੀ ਟਿਕ ਗਏ। ਬਾਬਾ ਦੀਪ ਸਿੰਘ ਜੀ ਦੀ ਯੋਗ ਅਗਵਾਈ ਅਤੇ ਨਿਗਰਾਨੀ ਹੇਠ ਦਮਦਮਾ ਸਾਹਿਬ ਗੁਰਮਤਿ ਅਤੇ ਗੁਰਬਾਣੀ ਦੇ ਪ੍ਰਚਾਰ-ਪ੍ਰਸਾਰ ਦਾ ਮਹਾਨ ਕੇਂਦਰ ਬਣ ਗਿਆ। ਸਾਹਿਤਕ ਗਤੀਵਿਧੀਆਂ ਅਤੇ ਗੁਰੂ ਦੀਆਂ ਬਖ਼ਸ਼ਿਸ਼ਾਂ ਕਰਕੇ ਇਸ ਨੂੰ ਗੁਰੂ ਕੀ ਕਾਂਸ਼ੀ ਵੀ ਕਿਹਾ ਜਾਂਦਾ ਹੈ।

**ਖਿੰਡੀ ਪੁੰਡੀ ਸਿੱਖ ਜਥੇਬੰਦੀ ਨੂੰ ਸੰਗਠਿਤ ਕਰਨਾ:-** ਦਮਦਮਾ ਸਾਹਿਬ ਰਹਿੰਦਿਆਂ ਬਾਬਾ ਦੀਪ ਸਿੰਘ ਜੀ ਨੇ ਖਿੰਡ ਪੁੰਡ ਚੁੱਕੀ ਸਿੱਖ ਫੁਲਵਾੜੀ ਨੂੰ ਮੁੜ ਕੇ ਸੰਗਠਿਤ ਕਰਨਾ ਸ਼ੁਰੂ ਕਰ ਦਿੱਤਾ। ਗੁਰਬਾਣੀ ਦੇ ਪ੍ਰਚਾਰ ਅਤੇ ਅੰਮ੍ਰਿਤ-ਸੰਚਾਰ ਦੀ ਲਹਿਰ ਨੂੰ ਤੇਜ਼ ਕੀਤਾ। ਗੁਰਬਾਣੀ ਦੇ ਗੁਟਕੇ ਲਿਖ ਕੇ ਅਤੇ ਲਿਖਵਾ ਕੇ ਵੰਡਣੇ ਅਤੇ ਤਲਵੰਡੀ ਸਾਬੋ ਆਉਣ ਵਾਲੀਆਂ ਸੰਗਤਾਂ ਨੂੰ ਗੁਰਬਾਣੀ ਦੇ ਅਰਥ-ਬੋਧ ਸਮਝਾ ਕੇ ਗੁਰਮਤਿ ਦੀ ਅਜਿਹੀ ਪ੍ਰਣਾਲੀ ਸ਼ੁਰੂ ਕੀਤੀ, ਜਿਸ ਨੂੰ ਅੱਜ ਅਸੀਂ 'ਦਮਦਮੀ ਟਕਸਾਲ' ਕਰਕੇ ਜਾਣਦੇ ਹਾਂ। ਗੁਰਬਾਣੀ ਦੇ ਪ੍ਰਚਾਰ ਦੇ ਨਾਲ-ਨਾਲ ਬਾਬਾ ਦੀਪ ਸਿੰਘ ਜੀ ਨੇ ਸਿੱਖਾਂ ਨੂੰ ਸੈਨਿਕ ਸਿਖਲਾਈ ਦੇਣ ਦਾ ਕਾਰਜ ਵੀ ਅਰੰਭ ਕੀਤਾ। ਬਾਬਾ ਦੀਪ ਸਿੰਘ ਜੀ ਦੀ ਅਗਵਾਈ ਹੇਠ ਸਿੱਖਿਆ ਪਾਉਣ ਵਾਲੇ ਇਨ੍ਹਾਂ ਮਰਜੀਵੜੇ ਸਿੰਘਾਂ ਨੇ ਆਉਣ ਵਾਲੇ ਸਮੇਂ ਵਿਚ ਪੰਜਾਬ ਦੇ ਇਤਿਹਾਸ ਵਿਚ ਸ਼ਾਨਦਾਰ ਭੂਮਿਕਾ ਅਦਾ ਕੀਤੀ। ਇਹ ਉਹ ਸਿੰਘ ਸਨ, ਜੋ ਅੱਗੇ ਚੱਲ ਕੇ ਬਾਬਾ ਦੀਪ ਸਿੰਘ ਜੀ ਦੁਆਰਾ

ਸਥਾਪਿਤ 'ਸ਼ਹੀਦ ਮਿਸਲ' ਦਾ ਨਿੱਗਰ ਆਧਾਰ ਬਣੇ। ਸ਼ਹੀਦ ਮਿਸਲ ਦੀ ਕੁੱਲ ਨਫਰੀ ੨੦੦੦ ਦੇ ਕਰੀਬ ਸੀ। ਇਨ੍ਹਾਂ ਨੇ ੧੭੪੯ ਈ: ਤੋਂ ੧੭੯੦ ਈ: ਦੇ ਵਿਚਕਾਰ ਵਿਦੇਸ਼ੀ ਹਮਲਾਵਰਾਂ ਨਾਲ ਜ਼ਬਰਦਸਤ ਟੱਕਰ ਲੈ ਕੇ ਪੰਜਾਬ ਵਿਚ ਖਾਲਸਾ ਰਾਜ ਦੀ ਸਥਾਪਤੀ ਲਈ ਬੜਾ ਯੋਗਦਾਨ ਪਾਇਆ। ਸ਼ਹੀਦ ਮਿਸਲ ਦੇ ਪ੍ਰਸਿੱਧ ਜਰਨੈਲਾਂ ਵਿਚ ਭਾਈ ਸੁਧਾ ਸਿੰਘ, ਭਾਈ ਸ਼ੇਰ ਸਿੰਘ, ਭਾਈ ਹੀਰਾ ਸਿੰਘ, ਭਾਈ ਪ੍ਰੇਮ ਸਿੰਘ ਅਤੇ ਭਾਈ ਦਰਗਾਹ ਸਿੰਘ ਸ਼ਾਮਲ ਸਨ।

**ਬਾਬਾ ਬੰਦਾ ਸਿੰਘ ਬਹਾਦਰ ਦੀ ਸਹਾਇਤਾ ਕਰਨੀ:-** ਨਾਂਦੇੜ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਦੀ ਅਗਵਾਈ ਲਈ ਬਾਬਾ ਬੰਦਾ ਸਿੰਘ ਬਹਾਦਰ ਨੂੰ ਜਥੇਦਾਰ ਨਿਯੁਕਤ ਕੀਤਾ ਸੀ। ਉਨ੍ਹਾਂ ਨੇ ਆਪਣੇ ਭੱਥੇ ਵਿੱਚੋਂ ਪੰਜ ਤੀਰਾਂ ਦੀ ਬਖ਼ਸ਼ਿਸ਼ ਕਰ ਕੇ ਕੁਝ ਮੁਖੀ ਸਿੰਘਾਂ ਨਾਲ ਪੰਜਾਬ ਦੇ ਜ਼ਾਲਮ ਅਧਿਕਾਰੀਆਂ ਨੂੰ ਸੋਧਣ ਲਈ ਪੰਜਾਬ ਵੱਲ ਰਵਾਨਾ ਕੀਤਾ। ਪੰਜਾਬ ਦੇ ਮੁਖੀ ਸਿੱਖਾਂ ਦੇ ਨਾਮ ਹੁਕਮਨਾਮੇ ਜਾਰੀ ਕੀਤੇ ਗਏ, ਜਿਨ੍ਹਾਂ ਵਿਚ ਬਾਬਾ ਬੰਦਾ ਸਿੰਘ ਬਹਾਦਰ ਦੀ ਸਹਾਇਤਾ ਕਰਨ ਅਤੇ ਦੇਸ਼ ਵਿੱਚੋਂ ਜ਼ਾਲਮਾਂ ਦਾ ਰਾਜ ਖਤਮ ਕਰਨ ਦਾ ਜ਼ਿਕਰ ਸੀ। ਜਦੋਂ ਇਸ ਕਿਸਮ ਦਾ ਹੁਕਮਨਾਮਾ ਤਲਵੰਡੀ ਸਾਬੋ ਕੀ ਵਿਖੇ ਪਹੁੰਚਿਆ ਤਾਂ ਬਾਬਾ ਦੀਪ ਸਿੰਘ ਜੀ ਆਪਣੇ ਜਥੇ ਨੂੰ ਲੈ ਕੇ ਬਾਬਾ ਬੰਦਾ ਸਿੰਘ ਦੀਆਂ ਫੌਜਾਂ ਨਾਲ ਆ ਕੇ ਮਿਲ ਗਏ। ਉਨ੍ਹਾਂ ਨੇ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਲਈ ਭਾਈ ਨੱਥਾ ਸਿੰਘ ਨੂੰ ਨਿਯੁਕਤ ਕੀਤਾ ਸੀ। ਉਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਫੌਜਾਂ ਨਾਲ ਮਿਲ ਕੇ ਸਰਹਿੰਦ, ਸਢੌਰਾ, ਸਮਾਣਾ, ਛੱਤ, ਬੰਨੂੜ ਅਤੇ ਸਹਾਰਨਪੁਰ ਦੀਆਂ ਲੜਾਈਆਂ ਵਿਚ ਅੱਗੇ ਵਧ ਕੇ ਹਿੱਸਾ ਲਿਆ। ਆਪਣੀ ਕੁਰਬਾਨੀ ਦੇ ਜਜ਼ਬੇ ਅਤੇ ਲੜਾਈ ਦੇ ਮੈਦਾਨ ਵਿਚ ਸ਼ਹੀਦੀ ਪਾਉਣ ਦੀ ਲਾਲਸਾ ਕਾਰਨ ਇਨ੍ਹਾਂ ਦਾ ਜਥਾ 'ਸ਼ਹੀਦਾਂ ਦਾ ਜਥਾ' ਦੇ ਨਾਮ ਨਾਲ ਪ੍ਰਸਿੱਧ ਹੋ ਗਿਆ। ਇਕ ਅਜੋਕਾ ਇਤਿਹਾਸਕਾਰ ਲਿਖਦਾ ਹੈ ਕਿ They Were always in the vanguard in all the battles fought by them. That is why his comrades were given the name of 'Shaheedan Da Jatha', ਇਸੇ ਨਾਮ 'ਤੇ ਹੀ ਅੱਗੇ ਚੱਲ ਕੇ ਇਸ ਮਿਸਲ ਦਾ ਨਾਮ ਸ਼ਹੀਦਾਂ ਦੀ ਮਿਸਲ ਕਰ ਕੇ ਪ੍ਰਸਿੱਧ ਹੋਇਆ।

ਜਦੋਂ ਤੱਤ ਖਾਲਸਾ ਅਤੇ ਬੰਦਈ ਸਿੱਖਾਂ ਵਿਚ ਕੁਝ ਮੱਤਭੇਦ ਉਤਪੰਨ ਹੋ ਗਏ ਤਾਂ ਬਾਬਾ ਦੀਪ ਸਿੰਘ ਜੀ ਆਪਣੇ ਜਥੇ ਸਮੇਤ ਵਾਪਸ ਸਾਬੋ ਕੀ ਤਲਵੰਡੀ ਪਰਤ ਆਏ। ਗੁਰਦਾਸ ਨੰਗਲ ਦੀ ਹਾਰ ਅਤੇ ਮੁਗ਼ਲਾਂ ਦੁਆਰਾ ਪਕੜੇ ਜਾਣ ਮਗਰੋਂ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ੭੪੦ ਸਾਥੀਆਂ ਨੂੰ ਦਿੱਲੀ ਲਿਜਾ ਕੇ ੧੭੧੬ ਈ: ਵਿਚ ਸ਼ਹੀਦ ਕਰ ਦਿੱਤਾ ਗਿਆ।

**ਵਾਪਸ ਦਮਦਮਾ ਸਾਹਿਬ:-** ਦਮਦਮਾ ਸਾਹਿਬ ਵਾਪਸ ਪਰਤ ਆਉਣ ਮਗਰੋਂ ਬਾਬਾ ਦੀਪ ਸਿੰਘ ਜੀ ਇਕ ਵਾਰ ਫਿਰ ਗੁਰਬਾਣੀ ਦੇ ਪ੍ਰਚਾਰ ਵਰਗੇ ਮਹਾਨ ਕਾਰਜ ਵਿਚ ਜੁਟ ਗਏ। ਆਉਣ ਵਾਲੇ ਦਸ ਸਾਲਾਂ (੧੭੧੬-੧੭੨੬) ਵਿਚ ਉਨ੍ਹਾਂ ਨੇ ਸ੍ਰੀ

ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਚਾਰ-ਹੱਥ ਲਿਖਤ ਉਤਾਰੇ ਤਿਆਰ ਕਰਕੇ ਚਵ੍ਹਾਂ ਤਖਤਾਂ (ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਪਟਨਾ ਸਾਹਿਬ, ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਹਜ਼ੂਰ ਸਾਹਿਬ,) ਵਿਖੇ ਭਿਜਵਾ ਦਿੱਤੇ। ਬਾਬਾ ਦੀਪ ਸਿੰਘ ਜੀ ਦੁਆਰਾ ਤਿਆਰ ਕੀਤੇ ਇਨ੍ਹਾਂ ਉਤਾਰਿਆਂ ਬਾਰੇ ਨਿਸ਼ਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ ਕਿ ਹੁਣ ਇਹ ਬੀੜਾਂ ਕਿੱਥੇ ਹਨ। ਇਹ ਚਾਰੋਂ ਉਤਾਰੇ ਉਸੇ ਬੀੜ ਤੋਂ ਤਿਆਰ ਕੀਤੇ ਗਏ ਸਨ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਦੇਸ਼ ਅਨੁਸਾਰ ਪ੍ਰਸਿੱਧ ਵਿਦਵਾਨ ਭਾਈ ਮਨੀ ਸਿੰਘ ਜੀ ਨੇ ਤਿਆਰ ਕੀਤਾ ਸੀ। ਇਸ ਬੀੜ ਨੂੰ ਤਿਆਰ ਕਰਨ ਵਿਚ ਭਾਈ ਮਨੀ ਸਿੰਘ ਦੇ ਨਾਲ ਬਾਬਾ ਦੀਪ ਸਿੰਘ ਜੀ ਨੇ ਵੀ ਬਹੁਤ ਵੱਡਾ ਹਿੱਸਾ ਪਾਇਆ ਸੀ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਉਨ੍ਹਾਂ ਕੁਝ ਸਮਾਂ ਕਰਤਾਰਪੁਰ (ਜਲੰਧਰ) ਵਿਖੇ ਰਹਿ ਕੇ ਦਮਦਮੀ ਬੀੜ ਨੂੰ ਕਰਤਾਰਪੁਰੀ ਬੀੜ ਨਾਲ ਸੋਧਿਆ ਸੀ। ਬਾਬਾ ਜੀ ਨੇ ਗੁਰਬਾਣੀ ਦੇ ਅਨੇਕ ਗੁਟਕੇ ਹੱਥ ਨਾਲ ਲਿਖ ਕੇ ਸੰਗਤਾਂ ਵਿਚ ਵੰਡੇ ਸਨ।

ਜਿੱਥੇ ਬਾਬਾ ਦੀਪ ਸਿੰਘ ਪੂਰਨ ਤੌਰ 'ਤੇ ਗੁਰਮਤਿ ਅਤੇ ਗੁਰਬਾਣੀ ਦੇ ਪ੍ਰਚਾਰ ਵਿਚ ਲੱਗੇ ਹੋਏ ਸਨ, ਉੱਥੇ ਆਪ ਸਮਾਜਿਕ ਤੌਰ 'ਤੇ ਵੀ ਲੋਕਾਂ ਵਿਚ ਬੜੇ ਹਰਮਨ ਪਿਆਰੇ ਸਨ। ਉਸ ਇਲਾਕੇ ਵਿਚ ਪਾਣੀ ਦੀ ਥੁੜ ਹੋਣ ਕਰਕੇ ਲੋਕ ਬੜੇ ਪਰੇਸ਼ਾਨ ਰਹਿੰਦੇ ਸਨ। ਪਾਣੀ ਦੀ ਤੰਗੀ ਨੂੰ ਦੇਖਦੇ ਹੋਏ ਬਾਬਾ ਜੀ ਨੇ ਇਕ ਖੂਹ ਪੁਟਵਾਇਆ ਜੋ ਅਜੇ ਵੀ ਉਨ੍ਹਾਂ ਦੀ ਯਾਦ ਵਜੋਂ ਮੌਜੂਦ ਹੈ। ਬਾਬਾ ਦੀਪ ਸਿੰਘ ਜੀ ਦੇ ਇਕ ਹੋਰ ਸਾਥੀ ਭਾਈ ਬੁੱਢਾ ਸਿੰਘ ਨੇ ਬੇਰੀ ਦਾ ਦਰੱਖ਼ਤ ਲਗਵਾਇਆ ਜਿਸ ਦਾ ਫਲ ਬੜਾ ਮਿੱਠਾ ਤੇ ਛਾਂ ਬੜੀ ਸੰਘਣੀ ਸੀ। ਇਹ ਭਾਈ ਬੁੱਢਾ ਸਿੰਘ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹਜ਼ੂਰੀ ਸਿੰਘਾਂ ਵਿੱਚੋਂ ਸਨ ਜੋ ਬਾਬਾ ਦੀਪ ਸਿੰਘ ਦੇ ਨਾਲ ਹੀ ਦਮਦਮਾ ਸਾਹਿਬ ਆ ਟਿਕੇ ਸਨ। ਦਮਦਮਾ ਸਾਹਿਬ ਵਿਖੇ ਗੁਰਦੁਆਰਾ ਸਥਾਪਿਤ ਕਰਨ ਦਾ ਕਾਰਜ ਵੀ ਬਾਬਾ ਦੀਪ ਸਿੰਘ ਜੀ ਨੇ ਹੀ ਕੀਤਾ ਸੀ।

ਬਾਬਾ ਦੀਪ ਸਿੰਘ ਜੀ ਕਿਸੇ ਵੀ ਕੌਮੀ ਭੀੜ ਦੇ ਸਮੇਂ ਪੰਥ ਦੀ ਸੇਵਾ ਕਰਨ ਲਈ ਸਦਾ ਤਤਪਰ ਰਹਿੰਦੇ ਸਨ। ਜਦੋਂ ੧੭੩੨ ਈ: ਵਿਚ ਪਟਿਆਲਾ ਦੇ ਸ: ਆਲਾ ਸਿੰਘ ਨੂੰ ਜਲੰਧਰ ਦੇ ਫੌਜਦਾਰ, ਮਲੇਰਕੋਟਲੇ ਦੇ ਨਵਾਬ ਅਤੇ ਭੱਟੀ ਰਾਜਪੂਤਾਂ ਨੇ ਮਿਲ ਕੇ ਘੇਰ ਲਿਆ ਤਾਂ ਉਹ ਆਪਣੇ ਸੈਨਿਕ ਦਸਤੇ ਨਾਲ ਉਸ ਦੀ ਮਦਦ ਲਈ ਪਹੁੰਚ ਗਏ। ਮੁਗ਼ਲ ਤੇ ਭੱਟੀ ਰਾਜਪੂਤਾਂ ਦੀਆਂ ਸਾਂਝੀਆਂ ਫੌਜਾਂ ਨੂੰ ਭਾਂਜ ਦੇ ਕੇ ਆਪ ਦਮਦਮਾ ਸਾਹਿਬ ਵਾਪਸ ਪਰਤ ਆਏ।

**ਬੁੱਢਾ ਦਲ ਦੇ ਜਥੇਦਾਰ:-** ੧੭੪੮ ਈ: ਵਿਚ ਜਦੋਂ ਨਵਾਬ ਕਪੂਰ ਸਿੰਘ ਨੇ ਦਲ ਖਾਲਸਾ ਦੀ ਸਥਾਪਨਾ ਕੀਤੀ ਤਾਂ ਉਹ ਇਸ ਦਲ ਵਿਚ ਸ਼ਾਮਲ ਹੋ ਗਏ। ਦਲ ਖਾਲਸਾ ਦੋ ਹਿੱਸਿਆਂ ਵਿਚ ਵੰਡਿਆ ਗਿਆ। ਇਕ ਹਿੱਸਾ ਕੁਝ ਵਡੇਰੀ ਉਮਰ ਦੇ ਸਿੰਘਾਂ ਦਾ ਸੀ ਜਿਸ ਨੂੰ 'ਬੁੱਢਾ ਦਲ' ਦਾ ਨਾਮ ਦਿੱਤਾ ਗਿਆ ਅਤੇ ਦੂਜਾ ਹਿੱਸਾ ਨੌਜਵਾਨ ਅਤੇ ਗੱਭਰੂ ਸਿੰਘਾਂ ਦਾ ਸੀ ਜਿਸ ਨੂੰ 'ਤਰੁਣਾ ਦਲ' ਕਿਹਾ ਗਿਆ। ਅੱਗੇ ਚੱਲ ਕੇ ਜਦੋਂ ਇਨ੍ਹਾਂ ਦੋ ਦਲਾਂ ਨੂੰ ਪੰਜ ਜਥਿਆਂ ਵਿਚ ਵੰਡਿਆ ਗਿਆ ਤਾਂ ਵਡੇਰੀ

ਉਮਰ ਦੇ ਜਥੇ ਦੀ ਜਥੇਦਾਰੀ ਬਾਬਾ ਦੀਪ ਸਿੰਘ ਜੀ ਨੂੰ ਸੌਂਪੀ ਗਈ। ਹੁਣ ਤਕ ਉਹ ਆਪਣੇ ਪੰਥਕ ਕੰਮਾਂ ਅਤੇ ਸੈਨਿਕ ਸੂਰਬੀਰਤਾ ਕਾਰਨ ਸਾਰੇ ਪੰਥ ਵਿਚ ਇਕ ਸਤਿਕਾਰਯੋਗ ਹਸਤੀ ਵਜੋਂ ਜਾਣੇ ਜਾਣ ਲੱਗ ਪਏ ਸਨ।

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਮਗਰੋਂ ਸਿੱਖਾਂ ਨੂੰ ਆਪਣੀ ਵੱਖਰੀ ਅਤੇ ਨਵੇਕਲੀ ਹੋਂਦ ਨੂੰ ਕਾਇਮ ਰੱਖਣ ਲਈ ਬੜੀਆਂ ਕੁਰਬਾਨੀਆਂ ਕਰਨੀਆਂ ਪਈਆਂ ਸਨ। ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਕੱਟੇ ਗਏ, ਭਾਈ ਤਾਰੂ ਸਿੰਘ ਦੀ ਖੋਪਰੀ ਲਾਹੀ ਗਈ, ਭਾਈ ਸੁਬੇਗ ਸਿੰਘ ਅਤੇ ਸ਼ਾਹਬਾਜ਼ ਸਿੰਘ ਨੂੰ ਚਰਖੜੀ 'ਤੇ ਚਾੜ੍ਹ ਕੇ ਸ਼ਹੀਦ ਕੀਤਾ ਗਿਆ ਅਤੇ ਮਾਸੂਮ ਬੱਚਿਆਂ ਦੇ ਟੋਟੇ-ਟੋਟੇ ਕਰ ਕੇ ਅਤੇ ਹਾਰ ਪਰੋ ਕੇ ਉਨ੍ਹਾਂ ਦੀਆਂ ਮਾਂਵਾਂ ਦੇ ਗ਼ਲਾਂ ਵਿਚ ਪਾਏ ਗਏ। ਪਰ ਖਾਲਸਾ ਕਦੇ ਵੀ ਇਨ੍ਹਾਂ ਸਖਤੀਆਂ ਅੱਗੇ ਝੁਕਿਆ ਨਹੀਂ ਸਗੋਂ ਸਦਾ ਚੜ੍ਹਦੀ ਕਲਾ ਵਿਚ ਰਹਿ ਕੇ ਵਿਚਰਦਾ ਰਿਹਾ। ਜਦੋਂ ੧੭੩੮-੩੯ ਵਿਚ ਨਾਦਰ ਸ਼ਾਹ ਅਤੇ ੧੭੪੮ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਨੇ ਪੰਜਾਬ ਅਤੇ ਹਿੰਦੁਸਤਾਨ ਉੱਪਰ ਹਮਲੇ ਕਰਨੇ ਸ਼ੁਰੂ ਕੀਤੇ ਤਾਂ ਪੰਜਾਬ ਦੀ ਇਹ ਸੂਰਬੀਰ ਕੌਮ ਉਨ੍ਹਾਂ ਸਾਹਮਣੇ ਢਾਲ ਬਣ ਕੇ ਖਲੋ ਗਈ। ਉਨ੍ਹਾਂ ਨੇ ਕਮਜ਼ੋਰ ਹੋ ਰਹੀ ਮੁਗ਼ਲ ਹਕੂਮਤ ਅਤੇ ਦੁਰਾਨੀ ਹਮਲਿਆਂ ਦਾ ਲਾਭ ਉਠਾ ਕੇ ਪੰਜਾਬ ਵਿਚ ਆਪਣੀ ਰਾਜਸੀ ਸ਼ਕਤੀ ਨੂੰ ਕਾਇਮ ਕਰਨਾ ਸ਼ੁਰੂ ਕਰ ਦਿੱਤਾ। ਗਿਆਨੀ ਗਿਆਨ ਸਿੰਘ ਦੇ ਕਥਨ ਅਨੁਸਾਰ ਨਵਾਬ ਅਦੀਨਾ ਬੇਗ ਦੀ ਮੌਤ ਪਿੱਛੋਂ ਜਦੋਂ ਸਿੱਖਾਂ ਨੇ ਇਲਾਕਾ ਜਲੰਧਰ-ਦੁਆਬਾ ਉੱਪਰ ਕਬਜ਼ਾ ਕੀਤਾ ਤਾਂ ਬਾਬਾ ਦੀਪ ਸਿੰਘ ਜੀ ਆਪਣੇ ਜਥੇ ਨਾਲ ਦਰਿਆ ਬਿਆਸ ਅਤੇ ਰਾਵੀ ਲੰਘ ਕੇ ਸਿਆਲਕੋਟ ਉੱਪਰ ਜਾ ਪਏ। ਇੱਥੋਂ ਦੇ ਹਾਕਮ ਮੁਹੰਮਦ ਅਮੀਨ ਨੂੰ ਹਰਾ ਕੇ ਇਹ ਇਲਾਕਾ ਸ. ਦਿਆਲ ਸਿੰਘ ਅਤੇ ਸ. ਨੱਥਾ ਸਿੰਘ ਨੂੰ ਸੌਂਪ ਦਿੱਤਾ। ਪਰ ਜਦੋਂ ਇਨ੍ਹਾਂ ਦੇ ਜਾਨਸ਼ੀਨ ਸ. ਕਰਮ ਸਿੰਘ ਅਤੇ ਸ. ਗੁਲਾਬ ਸਿੰਘ ਨੇ ਪੰਥਕ ਹਿੱਤਾਂ ਨੂੰ ਨਜ਼ਰ-ਅੰਦਾਜ਼ ਕਰਨਾ ਸ਼ੁਰੂ ਕੀਤਾ ਤਾਂ ਬਾਬਾ ਦੀਪ ਸਿੰਘ ਜੀ ਨੇ ਉਨ੍ਹਾਂ ਤੋਂ ਇਹ ਇਲਾਕੇ ਖੋਹ ਕੇ ਗੁਰਦੁਆਰਾ ਬਾਬੇ ਦੀ ਬੇਰ ਦੇ ਲੰਗਰ-ਪਾਣੀ ਲਈ ਬਤੌਰ ਜਾਗੀਰ ਦੇ ਲਗਾ ਦਿੱਤਾ। ਇਹ ਉਸ ਗੁਰਦੁਆਰਾ ਸਾਹਿਬ ਦੇ ਨਾਮ ਸਭ ਤੋਂ ਪਹਿਲੀ ਜਾਗੀਰ ਸੀ ਜੋ ਸ਼ਹੀਦਾਂ ਦੀ ਮਿਸਲ ਵੱਲੋਂ ਲਗਾਈ ਗਈ। ਜਿਵੇਂ ਕਿ ਪਹਿਲਾਂ ਉਲੇਖ ਹੋ ਚੁੱਕਾ ਹੈ, ਇਸ ਮਗਰੋਂ ਬਾਬਾ ਦੀਪ ਸਿੰਘ ਜੀ ਕਰਤਾਰਪੁਰ (ਜਲੰਧਰ) ਵਿਖੇ ਚਲੇ ਗਏ ਜਿੱਥੇ ਉਨ੍ਹਾਂ ਨੇ ਦਮਦਮੀ ਬੀੜ ਨੂੰ ਕਰਤਾਰਪੁਰੀ ਬੀੜ ਨਾਲ ਸੋਧ ਕੇ ਬੜਾ ਮਹਾਨ ਕੰਮ ਕੀਤਾ। ਆਪਣੇ ਕਰਤਾਰਪੁਰ ਦੇ ਨਿਵਾਸ ਦੌਰਾਨ ਆਪ ਪ੍ਰਸ਼ਾਦਿ-ਪਾਣੀ ਸ. ਜੱਸਾ ਸਿੰਘ ਆਹਲੂਵਾਲੀਆ ਦੇ ਲੰਗਰ ਵਿੱਚੋਂ ਛਕਿਆ ਕਰਦੇ ਸਨ। ਇੱਥੇ ਹੀ ਉਨ੍ਹਾਂ ਨੇ ਸ. ਜੱਸਾ ਸਿੰਘ ਨਾਲ ਮਿਲ ਕੇ ਪੰਥ ਦੀ ਚੜ੍ਹਦੀ ਕਲਾ ਲਈ ਅਨੇਕ ਪ੍ਰੋਗਰਾਮ ਉਲੀਕੇ ਸਨ।

ਬੇਸ਼ੱਕ ਬਾਬਾ ਦੀਪ ਸਿੰਘ ਜੀ ਦੀ ਉਮਰ ਵਡੇਰੀ ਹੋ ਰਹੀ ਸੀ ਪਰ ਉਹ ਫਿਰ ਵੀ ਜਵਾਨਾਂ ਵਾਂਗ ਗੁਰੂ-ਪੰਥ ਦੀ ਸੇਵਾ ਵਿਚ ਲੱਗੇ ਰਹਿੰਦੇ ਸਨ। ਦੇਸ਼ ਵਿਚ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਜਾਰੀ ਸਨ। ਆਪਣੇ ਇਕ ਹਮਲੇ ਦੌਰਾਨ ਜਦੋਂ ਉਹ

ਦਿੱਲੀ ਨੂੰ ਲੁੱਟ ਕੇ ਅਤੇ ਰਾਹ ਵਿੱਚੋਂ ਅਨੇਕ ਅਬਲਾ ਇਸਤਰੀਆਂ ਨੂੰ ਬੰਦੀ ਬਣਾ ਕੇ ਕਾਬਲ ਵਾਪਸ ਪਰਤ ਰਿਹਾ ਸੀ ਤਾਂ ਬਾਬਾ ਦੀਪ ਸਿੰਘ ਜੀ ਨੇ ਥਾਨੇਸਰ ਦੇ ਨੇੜੇ ਉਸ ਦੇ ਪਿਛਲੇ ਦਸਤਿਆਂ 'ਤੇ ਹਮਲਾ ਬੋਲ ਕੇ ਉਨ੍ਹਾਂ ਇਸਤਰੀਆਂ ਨੂੰ ਛੁਡਵਾ ਲਿਆ। ਮਗਰੋਂ ਉਨ੍ਹਾਂ ਅਬਲਾ ਇਸਤਰੀਆਂ ਨੂੰ ਇੱਜ਼ਤ ਨਾਲ ਉਨ੍ਹਾਂ ਦੇ ਘਰਾਂ ਵਿਚ ਭੇਜ ਦਿੱਤਾ ਗਿਆ।

ਬਾਰ-ਬਾਰ ਆਪਣੇ ਫੌਜੀ ਦਸਤਿਆਂ 'ਤੇ ਸਿੱਖਾਂ ਵੱਲੋਂ ਹੁੰਦੇ ਹਮਲਿਆਂ ਕਾਰਨ ਅਹਿਮਦਸ਼ਾਹ ਅਬਦਾਲੀ ਬਹੁਤ ਪਰੇਸ਼ਾਨ ਸੀ। ਉਹ ਇਸ ਉੱਭਰ ਰਹੀ ਜਥੇਬੰਦੀ ਨੂੰ ਜੜ੍ਹੋਂ ਖਤਮ ਕਰ ਦੇਣਾ ਚਾਹੁੰਦਾ ਸੀ ਤਾਂ ਜੋ ਉਸ ਦੀ ਪੰਜਾਬ ਅਤੇ ਹਿੰਦੁਸਤਾਨ 'ਤੇ ਪਕੜ ਮਜ਼ਬੂਤ ਹੋ ਸਕੇ। ਜਦੋਂ ਉਸ ਨੇ ਹਿੰਦੁਸਤਾਨ 'ਤੇ ਆਪਣਾ ਚੌਥਾ ਹਮਲਾ ਕੀਤਾ ਤਾਂ ਉਸ ਨੇ ਪੰਜਾਬ ਨੂੰ ਆਪਣੇ ਰਾਜ ਵਿਚ ਮਿਲਾ ਕੇ ਆਪਣੇ ਪੁੱਤਰ ਤੈਮੂਰ ਸ਼ਾਹ ਨੂੰ ਇੱਥੋਂ ਦਾ ਸੂਬੇਦਾਰ ਨਿਯੁਕਤ ਕਰ ਦਿੱਤਾ। ਉਸ ਨੇ ਆਪਣੇ ਇਕ ਤਜ਼ਰਬੇਕਾਰ ਅਤੇ ਪ੍ਰਮੁੱਖ ਜਰਨੈਲ ਜਹਾਨ ਖਾਂ ਨੂੰ ਉਸ ਦਾ ਸਹਾਇਕ ਬਣਾਇਆ ਤਾਂਕਿ ਉਹ ਸਿੱਖਾਂ ਵਿਰੁੱਧ ਸਖਤ ਕਾਰਵਾਈ ਕਰ ਕੇ ਉਨ੍ਹਾਂ ਨੂੰ ਹਮੇਸ਼ਾਂ-ਹਮੇਸ਼ਾਂ ਲਈ ਕੁਚਲ ਦੇਵੇ।

**ਜਹਾਨ ਖਾਂ ਦਾ ਸ੍ਰੀ ਅੰਮ੍ਰਿਤਸਰ 'ਤੇ ਹਮਲਾ:-** ਆਪਣੇ ਕਈ ਹਮਲਿਆਂ ਦੌਰਾਨ ਦੁਰਾਨੀ ਹਮਲਾਵਰਾਂ ਨੂੰ ਇਹ ਪਤਾ ਲੱਗ ਚੁੱਕਾ ਸੀ ਕਿ ਸਿੱਖਾਂ ਦੀ ਅਸਲ ਸ਼ਕਤੀ ਦਾ ਸੋਮਾ ਸ੍ਰੀ ਹਰਿਮੰਦਰ ਸਾਹਿਬ ਅਤੇ ਅੰਮ੍ਰਿਤ ਸਰੋਵਰ ਹੈ ਜਿੱਥੇ ਇਸ਼ਨਾਨ ਕਰ ਕੇ ਇਹ ਲੋਕ ਮੌਤ ਦੇ ਡਰ ਤੋਂ ਮੁਕਤ ਹੋ ਜਾਂਦੇ ਹਨ। ਇਸੇ ਕਰਕੇ ਉਨ੍ਹਾਂ ਨੇ ਸਿੱਖਾਂ ਨੂੰ ਦਬਾਉਣ ਲਈ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੂੰ ਆਪਣਾ ਨਿਸ਼ਾਨਾ ਬਣਾਇਆ। ੧੭੫੭ ਈ: ਵਿਚ ਜਹਾਨ ਖਾਂ ਨੇ ਸ੍ਰੀ ਅੰਮ੍ਰਿਤਸਰ 'ਤੇ ਹਮਲਾ ਬੋਲ ਕੇ ਰਾਮ ਰੌਣੀ ਦਾ ਕਿਲ੍ਹਾ ਢਾਹ ਦਿੱਤਾ ਤੇ ਇਸ ਮਗਰੋਂ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕਰ ਕੇ ਅੰਮ੍ਰਿਤ ਸਰੋਵਰ ਨੂੰ ਪੂਰ ਦਿੱਤਾ। ਗੁਰੂ ਕੀ ਨਗਰੀ ਦੇ ਇਰਦ-ਗਿਰਦ ਬੜੇ ਸਖਤ ਪਹਿਰੇ ਲਗਾ ਦਿੱਤੇ ਗਏ ਤਾਂ ਕਿ ਕੋਈ ਵੀ ਸਿੱਖ ਸ੍ਰੀ ਅੰਮ੍ਰਿਤਸਰ ਦੀ ਹਦੂਦ ਵਿਚ ਦਾਖ਼ਲ ਨਾ ਹੋ ਸਕੇ।

**ਦਮਦਮਾ ਸਾਹਿਬ ਤੋਂ ਬਾਬਾ ਦੀਪ ਸਿੰਘ ਜੀ ਦਾ ਚੱਲਣਾ:-** ਜਦੋਂ ਇਨ੍ਹਾਂ ਗੱਲਾਂ ਦੀ ਖ਼ਬਰ (ਤਖਤ) ਸ੍ਰੀ ਦਮਦਮਾ ਸਾਹਿਬ ਵਿਖੇ ਬਾਬਾ ਦੀਪ ਸਿੰਘ ਜੀ ਨੂੰ ਪਹੁੰਚੀ ਤਾਂ ਉਨ੍ਹਾਂ ਦਾ ਸਿੱਖੀ ਜੋਸ਼ ਉਬਾਲੇ ਖਾਣ ਲੱਗ ਪਿਆ। ਇਸ ਵੇਲੇ ਬਾਬਾ ਦੀਪ ਸਿੰਘ ਦੀ ਉਮਰ ੭੫ ਸਾਲ ਤੋਂ ਉੱਪਰ ਹੋ ਚੁੱਕੀ ਸੀ। ਉਨ੍ਹਾਂ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਦੀ ਜ਼ਿੰਮੇਵਾਰੀ ਭਾਈ ਸਦਾ ਸਿੰਘ ਨੂੰ ਸੌਂਪ ਕੇ ਸ੍ਰੀ ਅੰਮ੍ਰਿਤਸਰ ਵੱਲ ਜਾਣ ਦਾ ਫੈਸਲਾ ਕਰ ਲਿਆ। ਉਹ ਗੁਰਧਾਮਾਂ ਦੀ ਪਵਿੱਤਰਤਾ ਬਹਾਲ ਕਰਨਾ ਅਤੇ ਦੁਰਾਨੀ ਫੌਜਾਂ ਨਾਲ ਦੋ-ਦੋ ਹੱਥ ਕਰ ਕੇ ਉਨ੍ਹਾਂ ਨੂੰ ਅਹਿਸਾਸ ਦੁਆਉਣਾ ਚਾਹੁੰਦੇ ਸਨ ਕਿ ਸਿੱਖ ਹੋਰ ਚਾਹੇ ਕੋਈ ਗੱਲ ਬਰਦਾਸ਼ਤ ਕਰ ਜਾਵੇ ਪਰ ਉਹ ਆਪਣੇ ਗੁਰਧਾਮਾਂ ਦਾ ਅਪਮਾਨ ਕਦੇ ਸਹਿਣ ਨਹੀਂ ਕਰ ਸਕਦਾ। ਆਪਣੇ ਮਨ ਵਿਚ ਇਸ ਗੱਲ ਦਾ ਨਿਸ਼ਚਾ ਕਰ ਕੇ ਆਪ ਪਿੰਡ ਜੱਗਾ, ਬਾਮ੍ਹਣ, ਨੇਰੀਆਂ ਵਾਲਾ, ਬਿੰਝੋਕੇ, ਗੁਰੂ ਚਉਂਤਰਾ, ਫੂਲ, ਮਰਾਜ,

ਦਰਾਜ, ਭੁੱਚੋ, ਗੋਬਿੰਦ ਕੋਟ ਅਤੇ ਲੱਖੀ ਜੰਗਲ 'ਚੋਂ ਚੋਣਵੇਂ ਸਿੱਖਾਂ ਨੂੰ ਇਕੱਠਾ ਕਰ ਕੇ ਸ੍ਰੀ ਅੰਮ੍ਰਿਤਸਰ ਲਈ ਚੱਲ ਪਏ।

ਜਦੋਂ ਬਾਬਾ ਦੀਪ ਸਿੰਘ ਸ੍ਰੀ ਦਮਦਮਾ ਸਾਹਿਬ ਤੋਂ ਚੱਲੇ ਤਾਂ ਉਨ੍ਹਾਂ ਨਾਲ ਕੇਵਲ ੫੦੦ ਸਿੰਘ ਸਨ ਪਰ ਉਹ ਜਿਉਂ-ਜਿਉਂ ਸ੍ਰੀ ਅੰਮ੍ਰਿਤਸਰ ਵੱਲ ਵੱਧ ਰਹੇ ਸਨ ਉਨ੍ਹਾਂ ਵਿਚ ਮਾਝੇ, ਮਾਲਵੇ ਅਤੇ ਦੁਆਬੇ ਦੇ ਸਿੰਘ ਆ ਕੇ ਰਲਦੇ ਚਲੇ ਜਾ ਰਹੇ ਸਨ। ਤਰਨ ਤਾਰਨ ਤਕ ਪਹੁੰਚਦਿਆਂ ਉਨ੍ਹਾਂ ਦੇ ਜਥੇ ਦੀ ਗਿਣਤੀ ੫੦੦੦ ਤਕ ਪਹੁੰਚ ਗਈ। ਤਰਨ ਤਾਰਨ ਤੋਂ ਕੁਝ ਮੀਲਾਂ ਦੀ ਵਿੱਥ 'ਤੇ ਦੁਰਾਨੀ ਫੌਜਾਂ ਬਾਬਾ ਜੀ ਦਾ ਰਾਹ ਰੋਕਣ ਲਈ ਤਿਆਰ ਖੜ੍ਹੀਆਂ ਸਨ। ਬਾਬਾ ਜੀ ਜਾਣਦੇ ਸਨ ਕਿ ਇਸ ਲੜਾਈ ਵਿਚ ਕਿਸੇ ਦਾ ਬਚ ਪਾਣਾ ਸੰਭਵ ਨਹੀਂ ਹੋਵੇਗਾ। ਇਸ ਲਈ ਉਨ੍ਹਾਂ ਤਰਨ ਤਾਰਨ ਤੋਂ ਕੂਚ ਕਰਨ ਤੋਂ ਪਹਿਲਾਂ ਆਪਣੇ ਦੁਧਾਰੇ ਖੰਡੇ ਨਾਲ ਧਰਤੀ 'ਤੇ ਇਕ ਲਕੀਰ ਵਾਹੀ ਤੇ ਨਾਲ ਆਏ ਸਿੰਘਾਂ ਨੂੰ ਵੰਗਾਰ ਕੇ ਕਿਹਾ, "ਖਾਲਸਾ ਜੀ! ਹੁਣ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਨੂੰ ਅਜ਼ਾਦ ਕਰਾਉਣ ਅਤੇ ਸ਼ਹੀਦੀਆਂ ਪਾਉਣ ਦਾ ਸਮਾਂ ਆ ਗਿਆ ਹੈ। ਇਸ ਲਈ ਇਸ ਲਕੀਰ ਨੂੰ ਟੱਪ ਕੇ ਉਹੀ ਸੂਰਬੀਰ ਅੱਗੇ ਆਉਣ ਜੋ ਆਪਣਾ ਸੀਸ ਗੁਰਧਾਮਾਂ ਦੀ ਪਵਿੱਤਰਤਾ ਲਈ ਅਰਪਣ ਕਰਨਾ ਚਾਹੁੰਦੇ ਹਨ। ਜਿਨ੍ਹਾਂ ਨੂੰ ਆਪਣੇ ਘਰ ਬਾਰ ਜਾਂ ਜ਼ਿੰਦਗੀ ਪਿਆਰੀ ਹੋਵੇ ਉਹ ਇੱਥੋਂ ਹੀ ਆਪਣੇ ਘਰਾਂ ਨੂੰ ਵਾਪਸ ਪਰਤ ਜਾਣ।" ਇਹ ਕਹਿ ਕੇ ਬਾਬਾ ਜੀ ਨੇ ਜੈਕਾਰਾ ਛੱਡਿਆ ਤੇ ਵੇਖਦੇ ਹੀ ਵੇਖਦੇ ਬਾਬਾ ਜੀ ਦਾ ਸਾਰਾ ਜਥਾ ਲਕੀਰ ਟੱਪ ਕੇ ਉਨ੍ਹਾਂ ਦੇ ਨਾਲ ਸ੍ਰੀ ਅੰਮ੍ਰਿਤਸਰ ਲਈ ਚੱਲ ਪਿਆ। ਉਨ੍ਹਾਂ ਦੇ ਚੇਹਰਿਆਂ 'ਤੇ ਸ਼ਹੀਦੀ ਪਾਉਣ ਦਾ ਚਾਅ ਅਤੇ ਜ਼ੁਬਾਨ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਗੂੰਜਦੀ ਸੁਣਾਈ ਦੇ ਰਹੀ ਸੀ:

*ਜਬ ਆਵ ਕੀ ਅਉਧ ਨਿਧਾਨ ਬਣੇ*
*ਅਤਿ ਹੀ ਰਣ ਮੇ ਤਬ ਜੂਝ ਮਰੋ॥*

**ਸ਼ਹੀਦੀ:-** ਹੱਥਾਂ ਵਿਚ ਤੇਗਾ ਲਿਸ਼ਕਾਂਦੇ ਅਤੇ ਸਤਿ ਸ੍ਰੀ ਅਕਾਲ ਕੇ ਜੈਕਾਰੇ ਛੱਡਦੇ ਬਾਬਾ ਦੀਪ ਸਿੰਘ ਦਾ ਇਹ ਸ਼ਹੀਦੀ ਜਥਾ ਚੱਬੇ ਦੇ ਲਾਗੇ ਪਿੰਡ ਗੋਹਲਵੜ ਪਹੁੰਚ ਗਿਆ। ਅਹਿਮਦਸ਼ਾਹ ਅਬਦਾਲੀ ਦਾ ਜਰਨੈਲ ਜਹਾਨ ਖਾਂ ਪਹਿਲਾਂ ਹੀ ਆਪਣੇ ਟਿੱਡੀ ਦਲ ਨਾਲ ਇੱਥੇ ਤਿਆਰ ਖੜਾ ਸੀ। ਬਾਬਾ ਦੀਪ ਸਿੰਘ ਜੀ ਦੇ ਉੱਥੇ ਪਹੁੰਚਦਿਆਂ ਹੀ ਦੋਹਾਂ ਦਲਾਂ ਵਿਚਕਾਰ ਘਮਸਾਣ ਦੀ ਜੰਗ ਸ਼ੁਰੂ ਹੋ ਗਈ। ਦੋਹਾਂ ਪਾਸਿਆਂ ਤੋਂ ਤੀਰ, ਤਲਵਾਰ, ਨੇਜ਼ੇ ਅਤੇ ਖੰਡੇ ਖੜਕਣੇ ਸ਼ੁਰੂ ਹੋ ਗਏ। ਜੰਗ ਦੇ ਚਾਅ ਨਾਲ ਆਏ ਸੂਰਮੇ ਲਹੂ-ਲੁਹਾਣ ਹੋ ਕੇ ਧਰਤੀ 'ਤੇ ਡਿੱਗਣੇ ਸ਼ੁਰੂ ਹੋ ਗਏ। ਧਾਰਮਿਕ ਜਜ਼ਬੇ ਨਾਲ ਰੰਗੇ ਅਤੇ ਗੁਰੂ-ਦਰਬਾਰ ਵਿਚ ਅਰਦਾਸਾ ਕਰ ਕੇ ਆਏ ਸਿੰਘ ਦੁਰਾਨੀ ਫੌਜਾਂ 'ਤੇ ਟੁੱਟ ਕੇ ਪੈ ਗਏ। ਬਾਬਾ ਦੀਪ ਸਿੰਘ ਜੀ, ਬਾਬਾ ਨੱਥਾ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦਾ ਜੋਸ਼ ਵੇਖਣ ਵਾਲਾ ਸੀ। ਬਾਬਾ ਦੀਪ ਸਿੰਘ ਜੀ ਨੇ ਦੁਧਾਰੇ ਖੰਡੇ ਨਾਲ ਕਈ ਦੁਰਾਨੀਆਂ ਦੇ ਸਿਰ ਲਾਹ ਕੇ ਉਨ੍ਹਾਂ ਦੀਆਂ ਫੌਜਾਂ ਵਿਚ ਹਲਚਲ ਪੈਦਾ ਕਰ ਦਿੱਤੀ। ਬਾਬਾ ਜੀ ਦੇ ਸਾਥੀ ਬਾਬਾ ਨੱਥਾ ਸਿੰਘ ਤੋਂ ਇਲਾਵਾ ਜਿਨ੍ਹਾਂ ਪ੍ਰਮੁੱਖ ਜਥੇਦਾਰਾਂ

ਨੇ ਇਸ ਲੜਾਈ ਵਿਚ ਭਾਗ ਲਿਆ ਉਨ੍ਹਾਂ ਦੀ ਗਿਣਤੀ ਨੌਂ ਅਥਵਾ ਦਸ ਦੱਸੀ ਗਈ ਹੈ। ਬਾਬਾ ਸੁਧਾ ਸਿੰਘ, ਬਾਬਾ ਸੂਰ ਸਿੰਘ, ਬਾਬਾ ਹਰੀ ਸਿੰਘ, ਬਾਬਾ ਕੌਰ ਸਿੰਘ, ਬਾਬਾ ਦਿਆਲ ਸਿੰਘ, ਬਾਬਾ ਬਸੰਤ ਸਿੰਘ, ਬਾਬਾ ਵੀਰ ਸਿੰਘ, ਬਾਬਾ ਬਲਵੰਤ ਸਿੰਘ ਅਤੇ ਬਾਬਾ ਰਣ ਸਿੰਘ ਬੜੀ ਬਹਾਦਰੀ ਨਾਲ ਲੜੇ ਅਤੇ ਦੁਰਾਨੀ ਸੈਨਿਕ ਲੜਾਈ ਦੇ ਮੈਦਾਨ 'ਚੋਂ ਭੱਜਣੇ ਸ਼ੁਰੂ ਹੋ ਗਏ।

ਦੁਰਾਨੀਆਂ ਨੂੰ ਇਹ ਉਮੀਦ ਨਹੀਂ ਸੀ ਕਿ ਸਿੱਖ ਸੂਰਬੀਰ ਇਤਨੀ ਬਹਾਦਰੀ ਨਾਲ ਲੜਣਗੇ। ਅਨੇਕ ਲੜਾਈਆਂ ਦਾ ਜੇਤੂ ਜਹਾਨ ਖਾਂ ਮੈਦਾਨ ਛੱਡ ਕੇ ਭੱਜ ਜਾਣ ਦਾ ਵਿਚਾਰ ਹੀ ਬਣਾ ਰਿਹਾ ਸੀ ਕਿ ਹਾਜੀ ਅਤਾਈ ਲਾਹੌਰ ਤੋਂ ਅਤੇ ਪੱਟੀ ਦਾ ਹਾਕਮ ਕਾਸਮ ਖਾਂ ਆਪਣੀਆਂ ਤਾਜ਼ਾ ਦਮ ਫੌਜਾਂ ਲੈ ਕੇ ਉਸ ਦੀ ਮਦਦ ਲਈ ਪਹੁੰਚ ਗਏ। ਨਵੀਂ ਆਈ ਫੌਜ ਦੇ ਪਹੁੰਚਣ ਨਾਲ ਦੁਰਾਨੀਆਂ ਦੇ ਹੌਂਸਲੇ ਫਿਰ ਬੁਲੰਦ ਹੋ ਗਏ। ਲੜਾਈ ਜਾਰੀ ਸੀ ਅਤੇ ਸਿੰਘ ਸ੍ਰੀ ਅੰਮ੍ਰਿਤਸਰ ਵੱਲ ਵਧਣ ਦੀ ਕੋਸ਼ਿਸ਼ ਕਰ ਰਹੇ ਸਨ। ਗੋਹਲਵੜ ਅਤੇ ਸ੍ਰੀ ਰਾਮਸਰ ਦੇ ਨੇੜੇ ਹੋਈਆਂ ਲੜਾਈਆਂ ਵਿਚ ਅਨੇਕ ਸਿੰਘ ਸ਼ਹੀਦ ਹੋ ਚੁੱਕੇ ਸਨ। ਇਨ੍ਹਾਂ ਵਿਚ ਸ. ਸੱਜਨ ਸਿੰਘ, ਸ. ਬਹਾਦਰ ਸਿੰਘ, ਸ. ਅੱਘੜ ਸਿੰਘ, ਸ. ਸੰਤ ਸਿੰਘ, ਸ. ਹੀਰਾ ਸਿੰਘ ਅਤੇ ਸ. ਨਿਹਾਲ ਸਿੰਘ ਸ਼ਾਮਲ ਸਨ। ਜਦ ਕਿ ਦੁਰਾਨੀ ਫੌਜਾਂ ਵਿੱਚੋਂ ਸ਼ਾਹ ਜਮਾਲ, ਯਾਕੂਬ ਖਾਂ ਅਤੇ ਮੀਰ ਨਿਆਮਤ ਉੱਲਾ ਆਦਿ ਵਰਗੇ ਜਰਨੈਲ ਮਾਰੇ ਗਏ ਸਨ।

ਦੁਰਾਨੀ ਫੌਜਾਂ ਬਾਬਾ ਦੀਪ ਸਿੰਘ ਜੀ ਨੂੰ ਆਪਣਾ ਨਿਸ਼ਾਨਾ ਬਣਾ ਕੇ ਚਵ੍ਹਾਂ ਪਾਸਿਆਂ ਤੋਂ ਉਨ੍ਹਾਂ 'ਤੇ ਵਾਰ ਕਰ ਰਹੀਆਂ ਸਨ। ਉਹ ਤੀਰ ਅਤੇ ਤਲਵਾਰਾਂ ਦੀਆਂ ਸੱਟਾਂ ਕਾਰਨ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਚੁਕੇ ਸਨ। ਸਭ ਤੋਂ ਘਾਤਕ ਸੱਟ ਗਰਦਨ 'ਤੇ ਸੀ। ਆਪ ਲੜਾਈ ਦੇ ਮੈਦਾਨ ਵਿਚ ਹੀ ਸ਼ਹੀਦੀ ਪਾਉਣ ਵਾਲੇ ਸਨ ਕਿ ਭਾਈ ਧਰਮ ਸਿੰਘ ਨਾਮ ਦੇ ਇਕ ਸਿੰਘ ਨੇ ਬਾਬਾ ਜੀ ਦੀ ਯਾਦ ਦੁਆਇਆ ਕਿ ਆਪ ਨੇ ਤਾਂ ਸ੍ਰੀ ਦਰਬਾਰ ਸਾਹਿਬ ਨੂੰ ਦੁਰਾਨੀਆਂ ਤੋਂ ਅਜ਼ਾਦ ਕਰਵਾਉਣ ਅਤੇ ਉੱਥੇ ਪਹੁੰਚਣ ਦਾ ਪ੍ਰਣ ਕੀਤਾ ਸੀ, ਫਿਰ ਤੁਹਾਡਾ ਪ੍ਰਣ ਕਿਵੇਂ ਪੂਰਾ ਹੋਵੇਗਾ? "ਤੁਮ ਤੋਂ ਕਹਾ ਸੁਧਾ ਸਰ ਜਾਊਂ, ਅਪਨਾ ਤਨ ਜਾ ਉਥੇ ਲਾਊਂ।" ਇਹ ਸੁਣ ਕੇ ਬਾਬਾ ਜੀ ਆਪਣੇ ਕੱਟੇ ਹੋਏ ਸੀਸ ਨੂੰ ਇਕ ਹੱਥ 'ਤੇ ਟਿਕਾ ਦੂਜੇ ਹੱਥ ਨਾਲ ਖੰਡਾ ਵਾਹੁੰਦੇ ਸ੍ਰੀ ਹਰਿਮੰਦਰ ਸਾਹਿਬ ਵੱਲ ਵਧਣੇ ਸ਼ੁਰੂ ਹੋ ਗਏ। ਸਿੱਖ ਇਤਿਹਾਸ ਵਿਚ ਇਹ ਜ਼ਬਰਦਸਤ ਰਵਾਇਤ ਪ੍ਰਚਲਿਤ ਹੈ ਕਿ ਬਾਬਾ ਦੀਪ ਸਿੰਘ ਆਪਣੇ ਕੱਟੇ ਹੋਏ ਸੀਸ ਨੂੰ ਖੱਬੇ ਹੱਥ ਦੀ ਤਲੀ 'ਤੇ ਟਿਕਾ ਕੇ ਦੁਰਾਨੀ ਸੈਨਿਕਾਂ ਨੂੰ ਮਾਰਦੇ ਅਤੇ ਆਪਣਾ ਰਾਹ ਬਣਾਉਂਦੇ ਅੰਮ੍ਰਿਤ ਸਰੋਵਰ ਦੀ ਪਰਕਰਮਾ ਦੀ ਦੱਖਣੀ ਬਾਹੀ ਵਿਚ ਉਸ ਥਾਂ 'ਤੇ ਪਹੁੰਚ ਗਏ ਜਿੱਥੇ ਹੁਣ ਉਨ੍ਹਾਂ ਦਾ ਸ਼ਹੀਦੀ ਅਸਥਾਨ ਗੁਰਦੁਆਰਾ ਬਾਬਾ ਦੀਪ ਸਿੰਘ ਬਣਿਆ ਹੋਇਆ ਹੈ। ਇਸੇ ਥਾਂ 'ਤੇ ਆਪ ਗੁਰੂ-ਚਰਨਾਂ ਵਿਚ ਬਿਰਾਜੇ ਸਨ। ਆਪ ਜੀ ਦੀ ਆਖਰੀ ਲੜਾਈ ਅਮਾਨ ਖਾਂ ਨਾਲ ਹੋਈ ਸੀ ਜੋ ਬਾਬਾ ਜੀ ਦੇ ਹੱਥੋਂ ਲੜਾਈ ਦੇ ਮੈਦਾਨ ਵਿਚ ਮਾਰਿਆ ਗਿਆ ਸੀ। ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਨੂੰ ਆਇਆ ਹਰ

ਗੁਰਸਿੱਖ, ਬੱਚਾ, ਬੁੱਢਾ, ਨੌਜਵਾਨ ਅਤੇ ਬੀਬੀਆਂ ਇਸ ਅਸਥਾਨ ਕੋਲੋਂ ਲੰਘਦਿਆਂ ਉਸ ਥੜ੍ਹੇ 'ਤੇ ਮੱਥਾ ਟੇਕ ਕੇ ਲੰਘਦੇ ਹਨ ਜਿੱਥੇ ਬਾਬਾ ਜੀ ਦਾ ਸੀਸ ਗਿਰਿਆ ਸੀ। ਜਿਸ ਥਾਂ 'ਤੇ ਬਾਬਾ ਜੀ ਸਸਕਾਰ ਕੀਤਾ ਗਿਆ ਸੀ ਉੱਥੇ ਹੁਣ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਸੁਸ਼ੋਭਿਤ ਹੈ। ਇਹ ਸਥਾਨ ਚਾਟੀਵਿੰਡ ਦੇ ਕੋਲ ਗੁਰਦੁਆਰਾ ਸ਼ਹੀਦਾਂ ਕਰਕੇ ਵੀ ਜਾਣਿਆ ਜਾਂਦਾ ਹੈ। ਹਰ ਰੋਜ਼ ਹਜ਼ਾਰਾਂ ਸ਼ਰਧਾਲੂ ਇੱਥੇ ਆਉਂਦੇ ਅਤੇ ਉਸ ਮਹਾਨ ਸ਼ਹੀਦ ਨੂੰ ਯਾਦ ਕਰਦੇ ਹਨ ਜਿਸ ਨੇ ਗੁਰਦੁਆਰਿਆਂ ਦੀ ਪਵਿੱਤਰਤਾ ਅਤੇ ਅਜ਼ਾਦੀ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁ-ਪੱਖੀ ਸ਼ਖ਼ਸੀਅਤ ਦੇ ਪ੍ਰਭਾਵ ਵਿਚ ਫਲਿਆ ਇਹ ਮਹਾਨ ਯੋਧਾ ਭਾਈ ਮਨੀ ਸਿੰਘ ਅਤੇ ਭਾਈ ਗੁਰਦਾਸ ਜੀ ਵਾਂਗ ਆਪਣੇ ਸਮੇਂ ਦਾ ਉੱਚ ਕੋਟੀ ਦਾ ਵਿਦਵਾਨ ਸੀ। ਉਹ ਸਿੱਖੀ ਪ੍ਰਚਾਰ ਦਾ ਅਣਥੱਕ ਮਿਸ਼ਨਰੀ ਅਤੇ ਸਿੱਖੀ ਆਚਰਨ ਦੀ ਅਦੁੱਤੀ ਮਿਸਾਲ ਸਨ। ਗੁਰਬਾਣੀ ਦੇ ਪ੍ਰਚਾਰ ਅਤੇ ਬਾਣੀ ਦੇ ਅਰਥ-ਬੋਧ ਕਾਰਨ ਦਮਦਮਾ ਸਾਹਿਬ ਸਿੱਖ ਸਾਹਿਤ ਅਤੇ ਧਾਰਮਿਕ ਗਤੀਵਿਧੀਆਂ ਦਾ ਮਹਾਨ ਕੇਂਦਰ ਬਣ ਗਿਆ। ਬਾਬਾ ਦੀਪ ਸਿੰਘ ਜੀ ਦੀ ਸ਼ਖ਼ਸੀਅਤ ਦਾ ਕੁਝ ਅਜਿਹਾ ਪ੍ਰਭਾਵ ਸੀ ਕਿ ਉਨ੍ਹਾਂ ਦੇ ਜਥੇ ਹੱਥੋਂ ਅੰਮ੍ਰਿਤ-ਪਾਨ ਕਰਨਾ ਬੜੇ ਫ਼ਖ਼ਰ ਦੀ ਗੱਲ ਸਮਝੀ ਜਾਂਦੀ ਸੀ। ਤਰੁਨਾ ਦਲ ਅਤੇ ਬੁੱਢਾ ਦਲ ਦੇ ਜਥੇਦਾਰ ਅਕਸਰ ਉਨ੍ਹਾਂ ਦੀ ਸਲਾਹ ਲੈ ਕੇ ਕੰਮ ਕਰਿਆ ਕਰਦੇ ਸਨ।

ਆਪ ਉਨ੍ਹਾਂ ਖੁਸ਼ਕਿਸਮਤ ਜੀਉੜਿਆਂ ਵਿੱਚੋਂ ਸਨ ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥੋਂ ਅੰਮ੍ਰਿਤ ਛਕਿਆ ਅਤੇ ਉਨ੍ਹਾਂ ਦਾ ਸਮਾਂ ਵੇਖਿਆ ਸੀ। ਆਪ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਫੌਜਾਂ ਨਾਲ ਮਿਲ ਕੇ ਸਿੱਖ ਰਾਜ ਦੀ ਸਥਾਪਤੀ ਲਈ ਕੀਤੇ ਮੁੱਢਲੇ ਦੌਰ ਦੇ ਯਤਨਾਂ ਵਿਚ ਵੱਧ-ਚੜ੍ਹ ਕੇ ਹਿੱਸਾ ਪਾਇਆ ਸੀ। ਆਪ ਨੇ ਸਿੱਖੀ ਸਰੂਪ ਦੀ ਵੱਖਰੀ ਅਤੇ ਨਵੇਕਲੀ ਹੋਂਦ ਨੂੰ ਕਾਇਮ ਰੱਖਣ ਲਈ ਸਿੱਖਾਂ ਨੂੰ ਬੰਦ ਬੰਦ ਕਟਵਾਂਦੇ, ਚਰਖੜੀਆਂ ਤੇ ਚੜ੍ਹਦੇ ਅਤੇ ਖੋਪਰੀਆਂ ਉਤਰਵਾਉਂਦੇ ਵੇਖਿਆ ਸੀ। ਫਿਰ ਉਨ੍ਹਾਂ ਨੇ ਸਿੱਖਾਂ ਨੂੰ ਮੁਗ਼ਲਾਂ ਅਤੇ ਦੁਰਾਨੀਆਂ ਵਿਰੁੱਧ ਦੇਸ਼ ਦੀ ਅਜ਼ਾਦੀ ਲਈ ਢਾਲ ਬੰਨ੍ਹ ਕੇ ਖਲੋਤਿਆਂ ਵੀ ਵੇਖਿਆ ਸੀ। ਆਪ ਪੰਜਾਬ ਵਿਚ ਵਾਪਰਨ ਵਾਲੀਆਂ ਇਨ੍ਹਾਂ ਘਟਨਾਵਾਂ ਦੇ ਮੂਕ-ਦਰਸ਼ਕ ਨਹੀਂ, ਸਗੋਂ ਇਕ ਗਤੀਸ਼ੀਲ ਤੇ ਵੀਰ ਨਾਇਕ ਵਜੋਂ ਐਸੇ ਪ੍ਰਮੁੱਖ ਪਾਤਰ ਸਨ ਜਿਨ੍ਹਾਂ ਨੇ ਬਿਖੜੇ ਸਮੇਂ ਵਿਚ ਸਿੱਖ ਜਥੇਬੰਦੀ ਦੀ ਅਗਵਾਈ ਕੀਤੀ। ਆਪ ਨੇ ਆਪਣੇ ਪਿੱਛੇ ਅਣਖ, ਅਜ਼ਾਦੀ ਅਤੇ ਕੁਰਬਾਨੀ ਦਾ ਅਜਿਹਾ ਵਿਰਸਾ ਛੱਡਿਆ ਹੈ ਕਿ ਸਿੱਖ ਕੌਮ ਉਨ੍ਹਾਂ ਤੋਂ ਪ੍ਰੇਰਿਤ ਹੋ ਕੇ ਹਰ ਸਦੀ ਵਿਚ ਉਨ੍ਹਾਂ ਦੁਆਰਾ ਛੱਡੀਆਂ ਪੈੜਾਂ 'ਤੇ ਤੁਰਨ ਅਤੇ ਅੱਗੇ ਵਧਣ ਦਾ ਯਤਨ ਕਰਦੀ ਰਹੀ ਹੈ। ਆਪ ਜੀ ਦਾ ਜੀਵਨ, ਕਿਰਦਾਰ ਅਤੇ ਕੁਰਬਾਨੀ ਅਜਿਹੇ ਸੋਮੇ ਹਨ ਜਿੱਥੋਂ ਪ੍ਰੇਰਨਾ ਲੈ ਕੇ ਕੌਮ ਗੌਰਵ ਮਹਿਸੂਸ ਕਰਦੀ ਹੈ। ■

# ਰਾਜਸਥਾਨ ਦੀ ਮੀਣਾ ਜਾਤੀ ਦੇ ਭਰਮ-ਭੁਲੇਖੇ

*-ਸ. ਅੰਗਰੇਜ ਸਿੰਘ ਐਡਵੋਕੇਟ**

ਰਾਜਸਥਾਨ ਵਿਚ ਦਸਮੇਸ਼ ਮਾਰਗ 'ਤੇ ਖੋਜ ਹਿੱਤ ਯਾਤਰਾ ਕਰਦਿਆਂ ਇਕ ਬਹੁਤ ਹੀ ਹੈਰਾਨੀਜਨਕ ਅਤੇ ਦੁਖਦਾਈ ਸੱਚਾਈ ਸਾਹਮਣੇ ਆਈ ਕਿ ਰਾਜਸਥਾਨ ਦੇ 'ਮੀਣਾ' ਜਾਤੀ ਨਾਲ ਸੰਬੰਧਿਤ (ਰਾਜਸਥਾਨ ਵਿਚ ਮੀਣਾ ਇਕ ਜਾਤੀ ਹੈ ਜੋ ਰਾਜਸਥਾਨ ਵਿਚ ਆਪਣੇ ਆਪ ਨੂੰ ਅਨੁਸੂਚਿਤ ਜਾਤੀ ਘੋਸ਼ਿਤ ਕਰਵਾਉਣਾ ਚਾਹੁੰਦੀ ਹੈ) ਕੁਝ ਵਿਦਵਾਨ ਸਿੱਖਾਂ ਨੂੰ ਮੀਣਾ ਜਾਤੀ ਨਾਲ ਸੰਬੰਧਿਤ ਕਰਨ ਹਿੱਤ ਬੜੇ ਜ਼ੋਰ-ਸ਼ੋਰ ਨਾਲ ਆਪਣੇ ਖੋਜ ਕਾਰਜਾਂ ਵਿਚ ਲੱਗੇ ਹੋਏ ਹਨ। ਅਸੀਂ (ਲਿਖਾਰੀ ਅਤੇ ਸ. ਹਰਜੀਤ ਸਿੰਘ ਅਲਵਰ) ਜਦੋਂ ਤਿਜਾਰੇ (ਜ਼ਿਲ੍ਹਾ ਅਲਵਰ) ਵਾਲੇ ਬਘੌਰ ਦੀ ਖੋਜ ਲਈ ਅਲਵਰ ਦੀਆਂ ਪੁਰਾਤਨ ਲਾਇਬ੍ਰੇਰੀਆਂ ਫਰੋਲ ਰਹੇ ਸੀ ਅਤੇ ਅਲਵਰ ਦੇ ਵਿਦਵਾਨਾਂ ਨੂੰ ਮਿਲ ਰਹੇ ਸੀ ਕਿ ਸਾਨੂੰ ਬਘੌਰ (ਜਿਸ ਨੂੰ ਹੁਣ ਬੂਢੀ ਬਘੌਰ ਵੀ ਕਹਿੰਦੇ ਹਨ, ਦੇ ੧੭੦੦ ਈ: ਦੇ ਲੱਗਭਗ ਜਦੋਂ ਦਸਮੇਸ਼ ਪਿਤਾ ੧੭੦੬-੦੭ ਈ: ਦੇ ਸਾਲਾਂ ਵਿਚ ਰਾਜਸਥਾਨ ਵਿਚ ਯਾਤਰਾਵਾਂ ਕਰ ਰਹੇ ਸਨ) ਦੇ ਜਾਗੀਰਦਾਰਾਂ, ਕਿਲ੍ਹੇਦਾਰਾਂ ਅਤੇ ਠਿਕਾਣੇਦਾਰਾਂ ਦੇ ਨਾਮ ਪਤਾ ਲੱਗ ਜਾਣ, ਤਾਂ ਜੋ ਅਸੀਂ ਬਘੌਰ ਦੀ ਅਸਲੀਅਤ ਜਾਣ ਸਕੀਏ। ਸਾਨੂੰ ਇਕ ਵਿਦਵਾਨ ਸੱਜਣ ਨੇ ਦੱਸਿਆ ਕਿ ਅਲਵਰ ਤੋਂ ਦਿੱਲੀ ਜਾਣ ਵਾਲੀ ਸੜਕ 'ਤੇ ਜਾਓ। ਅਲਵਰ ਤੋਂ ੧੪ ਕਿਲੋਮੀਟਰ 'ਤੇ ਦੇਸੂਲਾ ਨਾਮ ਦਾ ਚੌਂਕ ਹੈ। ਇੱਥੋਂ ਤਿੰਨ ਕੁ ਕਿਲੋਮੀਟਰ ਉੱਤਰ-ਪੱਛਮ ਇੱਕ ਮਾਧੂਰੀ ਗਾਉਂ ਨਾਮ ਦਾ ਪਿੰਡ ਹੈ। ਉੱਥੇ ਸ੍ਰੀ ਪ੍ਰਭੂ ਦਿਆਲ ਜੀ ਰਹਿੰਦੇ ਹਨ ਜੋ ਤੁਹਾਡੀ ਮਦਦ ਕਰਨਗੇ। ਅਸੀਂ ਪ੍ਰਭੂ ਦਿਆਲ ਜੀ ਦੇ ਪਾਸ ਚਲੇ ਗਏ, ਜੋ ਬੜੀ ਸੁੰਦਰ ਦਿੱਖ ਅਤੇ ਪ੍ਰਭਾਵਸ਼ਾਲੀ ਸੂਰਤ-ਸੀਰਤ ਦੇ ਵਿਅਕਤੀ ਹਨ। ਉਨ੍ਹਾਂ ਨਾਲ ਕਾਫੀ ਲੰਮੀ-ਚੌੜੀ ਵਾਰਤਾਲਾਪ ਹੋਈ ਪਰ ਕੋਈ ਸਿੱਟਾ ਨਾ ਨਿਕਲਿਆ। ਉਨ੍ਹਾਂ ਨੇ ਸਾਨੂੰ ਅਲਵਰ ਦੇ ਇਕ ਵਿਦਵਾਨ ਦਾ ਨਾਮ ਦੇ ਦਿੱਤਾ। ਅਸੀਂ ਵਾਪਸ ਅਲਵਰ ਪਹੁੰਚ ਗਏ। ਉਹ ਸਾਹਿਬ ਮੀਣਾ ਜਾਤੀ ਨਾਲ ਤੱਲੁਕ ਰੱਖਦੇ ਸਨ। ਉਹ ਸਾਡੀ ਵਿਚਾਰ ਸੁਣ ਕੇ ਕਹਿਣ ਲੱਗੇ ਕਿ ਜੇ ਤੁਸੀਂ ਜੈਪੁਰ ਜਾਓ ਤਾਂ ਉੱਥੇ ਸ੍ਰੀ. ਐਸ. ਐਸ. ਵਰਮਾ ਨੂੰ ਮਿਲੋ। ਉਹ ਮੀਣਾ ਜਾਤੀ ਦੇ ਇਤਿਹਾਸ ਦੀ ਖੋਜ ਕਰ ਰਹੇ ਹਨ। ਸ਼ਾਇਦ ਉਹ ਤੁਹਾਡੀ ਦਸਮੇਸ਼ ਮਾਰਗ ਢੂੰਡਣ ਵਿਚ ਮਦਦ ਕਰ ਸਕਣ! ਫਿਰ ਜਦੋਂ ਅਸੀਂ ਅਲਵਰ, ਝੂੰਜਨੂ, ਸੀਕਰ, ਚੂਰੂ, ਬੀਕਾਨੇਰ, ਨਾਗੌਰ, ਅਜਮੇਰ, ਭੀਲਵਾੜਾ ਅਤੇ ਬਘੌਰ ਦੀ ਯਾਤਰਾ ਕਰਦੇ ਹੋਏ ਜੈਪੁਰ ਸ੍ਰੀ. ਐਸ. ਐਸ. ਵਰਮਾ ਜੀ ਦੇ ਘਰ ਗਏ ਤਾਂ ਉਨ੍ਹਾਂ ਨੇ ਸਾਡਾ ਚੰਗਾ ਮਾਣ-ਤਾਨ

**ਦੌਲਤਪੁਰਾ ਨੀਵਾਂ, ਜ਼ਿਲ੍ਹਾ ਮੋਗਾ। ਮੋ: +੯੧੯੪੬੩੧-੦੯੮੮੯*

ਕੀਤਾ। ਜਦ ਅਸੀਂ ਉਨ੍ਹਾਂ ਨੂੰ ਬਘੌਰ ਦੇ ਬਾਰੇ ਅਤੇ ਰਾਜਸਥਾਨ ਵਿਚ ਦਸਮੇਸ਼ ਪਿਤਾ ਦੇ ਦੱਖਣ ਯਾਤਰਾ ਸਮੇਂ ਰਸਤਿਆਂ ਅਤੇ ਸਥਾਨਾਂ ਬਾਰੇ ਪੁੱਛਿਆ ਤਾਂ ਉਨ੍ਹਾਂ ਨੇ ਸਾਡੀ ਗੱਲ ਸੁਣਨ ਤੋਂ ਬਾਅਦ ਸਾਡੇ 'ਤੇ ਪ੍ਰਸ਼ਨ ਕਰ ਦਿੱਤਾ ਕਿ, ਕੀ ਤੁਹਾਨੂੰ ਪਤਾ ਹੈ ਕਿ ਸਿੱਖ ਵੀ ਮੀਣੇ ਹਨ? ਉਸ ਦਾ ਇਹ ਪ੍ਰਸ਼ਨ ਸੁਣ ਕੇ ਸਾਡੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਅਸੀਂ ਇਕ-ਦੂਜੇ ਵੱਲ ਹੈਰਾਨੀ ਨਾਲ ਦੇਖਿਆ ਅਤੇ ਇਸ਼ਾਰੇ ਨਾਲ ਸ਼ਾਂਤ ਰਹਿਣ ਦਾ ਸੰਕੇਤ ਦੇ ਕੇ ਵਰਮਾ ਜੀ ਨੂੰ ਪੁੱਛਿਆ ਕਿ, ਸਿੱਖ ਮੀਣੇ ਕਿਵੇਂ ਹਨ? ਤਾਂ ਉਹ ਕਹਿਣ ਲੱਗੇ, "ਦੇਖੋ ਸਾਡੀ ਇਸ ਪੁਸਤਕ, 'ਮੀਣਾ ਇਤਿਹਾਸ' ਜੋ ਰਾਵਤ ਸਾਰਸਵਤ ਨੇ ਲਿਖੀ ਹੈ, ਉਸ ਵਿਚ ਮੀਣਾ ਜਾਤੀ ਦੇ ੫੨੦੦ ਗੋਤ ਹਨ (ਸਫਾ ੧੮)। ਤੁਹਾਡੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੋਤ ਬੇਦੀ ਹੈ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ਤ੍ਰੇਹਣ, ਸ੍ਰੀ ਗੁਰੂ ਅਮਰਦਾਸ ਜੀ ਦਾ ਭੱਲੇ, ਸਾਡੇ ਮੀਣਿਆਂ ਵਿਚ ਵੀ ਇਹ ਗੋਤ ਹਨ, ਇਸ ਲਈ ਤੁਹਾਡੇ ਗੁਰੂ ਮੀਣੇ ਹੋਏ।" ਵਰਮਾ ਜੀ ਨੇ ਫਿਰ ਅੱਗੇ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਜੀ ਸੋਢੀ ਸਨ, ਇਨ੍ਹਾਂ ਦੇ ਪੁੱਤਰ ਪ੍ਰਿਥੀ ਚੰਦ ਨੂੰ ਖੁਦ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਹਾ ਕਿ ਪ੍ਰਿਥੀ ਚੰਦ ਮੀਣਾ ਹੈ। ਉਨ੍ਹਾਂ ਨੇ ਸਾਨੂੰ ਪੁਸਤਕ ਦਿਖਾਈ 'ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਇਸ਼ਨਾਨ' (ਹਿੰਦੀ ਅਨੁਵਾਦ) ਜੋ ਸਿੱਖ ਇਤਿਹਾਸ ਰਿਸਰਚ ਬੋਰਡ ਨੇ ਛਾਪੀ ਹੈ। ਫਿਰ ਉਨ੍ਹਾਂ ਨੇ ਅੱਗੇ ਇੱਕ ਹੋਰ ਲਾਈਨ ਪੜ੍ਹੀ ਜਿੱਥੇ ਹਰਿ ਜੀ ਕਹਿ ਰਿਹਾ ਹੈ, ਕਿ ਉਹ (ਸ੍ਰੀ ਗੁਰੂ ਤੇਗ ਬਹਾਦਰ ਜੀ) "ਵੋ ਨਹੀਂ ਚਾਹਤੇ ਕਿ ਗੁਰੂ ਗੱਦੀ ਮੀਣੋਂ ਕੇ ਹਾਥੋਂ ਮੇਂ ਚਲੀ ਜਾਏ" ਮੈਨੂੰ ਇਹ ਸੁਣ ਕੇ ਉਨ੍ਹਾਂ ਸਾਰੇ ਵਿਚਾਰਾਂ ਦੀ ਸਮਝ ਆ ਗਈ। ਫਿਰ ਮੈਂ ਉਨ੍ਹਾਂ ਨੂੰ ਸਹਿਜ ਅਵਸਥਾ ਵਿਚ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਦੇਖੋ ਵਰਮਾ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰੀ (ਇੱਕ ਨਿਰੰਕਾਰ ਨੂੰ ਮੰਨਣ ਵਾਲੇ) ਪੁਰਸ਼ ਸਨ, ਉਨ੍ਹਾਂ ਦੇ ਉਪਾਸਕ ਵੀ ਨਿਰੰਕਾਰੀ ਹਨ, ਇਸੇ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਦਸੇ ਪਾਤਸ਼ਾਹੀਆਂ ਨਿਰੰਕਾਰੀ ਜੋਤ ਹਨ, ਨਾ ਕਿ ਬੇਦੀ, ਤ੍ਰੇਹਣ, ਭੱਲੇ ਅਤੇ ਸੋਢੀ। ਹੁਣ ਜਿੱਥੋਂ ਤਕ ਪ੍ਰਿਥੀ ਚੰਦ ਦਾ ਸਵਾਲ ਹੈ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਹਾ ਕਿ ਪ੍ਰਿਥੀ ਚੰਦ ਮੀਣਾ ਹੈ, ਇਹ ਠੀਕ ਹੈ! ਕਿਉਂਕਿ ਪੰਜਾਬੀ ਭਾਸ਼ਾ ਵਿਚ ਮੀਣਾ ਸ਼ਬਦ ਦਾ ਅਰਥ ਹੈ, 'ਕਪਟੀ', ਭਾਵ ਜੋ ਦਿਲ ਵਿਚ ਬੁਰਿਆਈ ਰੱਖਦਾ ਹੋਵੇ ਅਤੇ ਬਾਹਰ ਪ੍ਰਗਟ ਨਾ ਹੋਣ ਦੇਵੇ, ਉਸ ਨੂੰ ਪੰਜਾਬੀ ਵਿਚ ਮੀਣਾ ਕਹਿੰਦੇ ਹਨ। ਤੁਸੀਂ ਮੀਣਾ (ਕਪਟੀ) ਸ਼ਬਦ ਨੂੰ ਜਾਤੀ-ਸੂਚਕ ਨਾ ਬਣਾਓ। ਪ੍ਰਿਥੀ ਚੰਦ ਸਿੱਖ ਨਹੀਂ, ਉਹ ਮੀਣਾ (ਕਪਟੀ) ਹੈ। ਜਿੱਥੋਂ ਤਕ ਦੂਜੀ ਪੰਕਤੀ ਦਾ ਸੁਆਲ ਹੈ ਉਸ ਦਾ ਅਰਥ ਇਹ ਹੈ ਕਿ ਗੁਰੂ ਜੀ ਨਹੀਂ ਚਾਹੁੰਦੇ ਸਨ ਕਿ ਸ੍ਰੀ ਅੰਮ੍ਰਿਤਸਰ ਦਾ ਪ੍ਰਬੰਧ ਮੀਣਿਆਂ (ਕਪਟੀਆਂ) ਭਾਵ ਪ੍ਰਿਥੀ ਚੰਦ ਵਰਗੇ ਕਪਟੀਆਂ ਦੇ ਹੱਥਾਂ ਵਿਚ ਚਲਾ ਜਾਵੇ। ਇਸ ਤੋਂ ਬਿਨ੍ਹਾ ਪ੍ਰਿਥੀ ਚੰਦ ਕੋਈ ਸਿੱਖਾਂ ਦਾ ਨੁਮਾਇੰਦਾ ਨਹੀਂ ਹੈ। ਸਿਰਫ ਗੁਰੂ ਸਾਹਿਬਾਨ ਹੀ ਸਿੱਖਾਂ ਦੇ ਆਗੂ ਹਨ। ਅਸੀਂ

ਵਰਮਾ ਜੀ ਨੂੰ ਬਹੁਤ ਤਰੀਕਿਆਂ ਨਾਲ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਇਹ ਹੀ ਕਹੀ ਜਾਣ ਕਿ ਪ੍ਰਿਥੀ ਚੰਦ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਮੀਣਾ ਕਿਹਾ ਹੈ। ਜੇ ਪ੍ਰਿਥੀ ਚੰਦ ਮੀਣਾ ਜਾਤੀ ਨਾਲ ਸੰਬੰਧ ਰੱਖਦਾ ਹੈ, ਤਾਂ ਹੀ ਉਸ ਨੂੰ ਮੀਣਾ ਕਿਹਾ ਗਿਆ। ਕਈ ਬੇ-ਥਵੀਆਂ ਦਲੀਲਾਂ ਦੇਣ ਤੋਂ ਬਾਅਦ ਵਰਮਾ ਜੀ ਨੇ ਕਿਹਾ ਕਿ "ਚੱਲੋ! ਆਪਾਂ ਸਾਡੇ ਇਕ ਮਿੱਤਰ ਰਾਮ ਸਿੰਘ ਸਵਾਰਾ ਪਾਸ ਚੱਲਦੇ ਹਾਂ, ਜੋ ਕਿ ਪੁਰਾਤੱਤਵ ਵਿਗਿਆਨੀ ਹਨ। ਜਿਨ੍ਹਾਂ ਨੇ ਸਿੰਧੂ ਘਾਟੀ, ਹੜੱਪਾ ਅਤੇ ਮਹਿੰਜੋਦਾੜੋ ਸੱਭਿਅਤਾ ਦੇ ਲੇਖ ਪੜ੍ਹੇ ਹਨ।" ਅਸੀਂ ਸਾਰੇ ਰਾਮ ਸਿੰਘ ਸਵਾਰਾ ਦੇ ਘਰ ਚਲੇ ਗਏ, ਜੋ ਕਿ ੮੦ ਕੁ ਸਾਲ ਦੀ ਉਮਰ ਦੇ ਹਨ। ਰਸਮੀਂ ਸਾਹਿਬ ਸਲਾਮ ਤੋਂ ਬਾਅਦ ਉਨ੍ਹਾਂ ਨੇ ਮੀਣਿਆਂ ਬਾਰੇ ਆਪਣੀ ਉਹੀ ਗੱਲ ਦੁਹਰਾਈ ਕਿ ਸਿੱਖ ਮੀਣੇ ਹਨ। ਮੈਂ ਉਨ੍ਹਾਂ ਨੂੰ ਇਹ ਸਮਝਾਉਣ ਦੀ ਬਹੁਤ ਕੋਸ਼ਿਸ਼ ਕੀਤੀ ਕਿ ਜਾਤੀ-ਸੂਚਕ ਸ਼ਬਦ ਨੂੰ ਲੋਕ ਭਾਸ਼ਾਈ ਸ਼ਬਦ ਨਾਲ ਨਾ ਮਿਲਾਓ। ਪੰਜਾਬੀ ਭਾਸ਼ਾ ਵਿਚ ਮੀਣਾ ਇਕ ਸ਼ਬਦ ਹੈ ਜਿਸਦਾ ਅਰਥ ਹੈ 'ਕਪਟੀ', ਜਦਕਿ ਰਾਜਸਥਾਨ ਵਿਚ ਮੀਣਾ ਇਕ ਜਾਤੀ ਹੈ ਅਤੇ ਇੱਥੇ ਮੀਣਾ ਸ਼ਬਦ ਇਕ ਜਾਤੀ-ਸੂਚਕ ਹੈ। ਰਾਮ ਸਿੰਘ ਇਕ ਤਾਂ ਬਜ਼ੁਰਗ ਹੋਣ ਕਰਕੇ ਅਤੇ ਦੂਜਾ ਵਿਦਵਾਨ ਹੋਣ ਕਰਕੇ ਆਪਣੀ ਜ਼ਿੱਦ 'ਤੇ ਅੜੇ ਰਹੇ ਤੇ ਸਾਡੀਆਂ ਦਲੀਲਾਂ ਦਾ ਕੋਈ ਸਹੀ ਉੱਤਰ ਨਾ ਦੇ ਕੇ ਆਪਣੀ ਹੀ ਰਟ ਲਗਾ ਰਹੇ ਸਨ ਕਿ ਦੇਖੋ ਤੁਹਾਡੇ ਸਿੱਖ ਇਤਿਹਾਸ ਰਿਸਰਚ ਬੋਰਡ ਦੀ ਕਿਤਾਬ ਵਿਚ ਪ੍ਰਿਥੀ ਚੰਦ ਦੀ ਬੰਸ ਨੂੰ ਮੀਣੇ ਲਿਖਿਆ ਹੈ, ਤਾਂ ਤੁਸੀਂ ਕਿਵੇਂ ਕਹੋਗੇ ਕਿ ਮੀਣਾ ਜਾਤੀ ਨਹੀਂ ਹੈ ਅਤੇ ਸਿੱਖ ਮੀਣੇ ਨਹੀਂ ਹਨ? ਉਹ ਇਹ ਵੀ ਦਾਅਵਾ ਕਰ ਰਹੇ ਸਨ ਕਿ ਉਹ ਜੋ ਵੀ ਲਿਖਣਗੇ ਪੂਰੇ ਤੱਥਾਂ ਸਹਿਤ ਲਿਖਣਗੇ। ਮੈਂ ਉਨ੍ਹਾਂ ਨੂੰ ਕਿਹਾ ਕਿ ਕਿਸੇ ਸ਼ਬਦ ਜਾਂ ਪੰਕਤੀ ਦੇ ਅਰਥ ਤੋੜ-ਮਰੋੜ ਕੇ ਬਦਲਣਾ ਤੱਥ ਨਹੀਂ ਸਗੋਂ ਸ਼ਰਾਰਤ ਹੁੰਦੇ ਹਨ। ਮੇਰੀ ਇਹ ਗੱਲ ਸੁਣ ਕੇ ਉਹ ਭੜਕ ਗਏ ਅਤੇ ਕਿਹਾ ਕਿ ਕੀ ਮੈਂ ਸ਼ਰਾਰਤ ਕਰ ਰਿਹਾ ਹਾਂ? ਕੀ ਤੁਹਾਡੀ ਕਿਤਾਬ ਵਿਚ ਇਹ ਸਭ ਕੁਝ ਨਹੀਂ ਲਿਖਿਆ ਹੋਇਆ? ਕੀ ਤੁਹਾਡਾ ਰਿਸਰਚ ਬੋਰਡ ਗਲਤ ਹੈ? ਮੈਂ ਤਲਖੀ ਭਰੇ ਮਾਹੌਲ ਨੂੰ ਸ਼ਾਂਤ ਕਰਨ ਲਈ ਕਿਹਾ, ਬਜ਼ੁਰਗੋ ਨਾ ਤਾਂ ਤੁਸੀਂ ਸ਼ਰਾਰਤ ਕਰ ਰਹੇ ਹੋ, ਨਾ ਹੀ ਸਾਡਾ ਰਿਸਰਚ ਬੋਰਡ ਗਲਤ ਹੈ ਅਤੇ ਨਾ ਹੀ ਕਿਤਾਬ ਵਿਚ ਲਿਖੀ ਪੰਕਤੀ ਗਲਤ ਹੈ, ਬਸ ਤੁਸੀਂ ਇਸ ਦੇ ਵਿਰਾਮ ਚਿੰਨ੍ਹ ਗਲਤ ਲਗਾ ਕੇ ਅਤੇ ਸ਼ਬਦ ਮੀਣੇ ਦੇ ਗਲਤ ਅਰਥ ਲਗਾ ਕੇ ਪੜ੍ਹ ਰਹੇ ਹੋ। ਫਿਰ ਮੈਂ ਕਿਤਾਬ ਹੱਥ ਵਿਚ ਲੈ ਕੇ ਸਾਰਾ ਪੈਰ੍ਹਾ ਪੜ੍ਹਿਆ ਅਤੇ ਉਨ੍ਹਾਂ ਨੂੰ ਸਮਝਾਇਆ ਕਿ, ਗੁਰੂ ਜੀ ਕਹਿ ਰਹੇ ਹਨ ਕਿ, "ਕਿਤੇ ਇਹ ਗੱਦੀ ਪ੍ਰਿਥੀ ਚੰਦ ਦੇ ਵਾਰਸਾਂ ਮੀਣਿਆਂ (ਕਪਟੀਆਂ) ਦੇ ਹੱਥ ਨਾ ਚਲੀ ਜਾਇ।" ਫਿਰ ਮੈਂ ਇਕ ਹਲਕੀ ਦਲੀਲ ਦਿੱਤੀ ਕਿ ਸ੍ਰੀ ਗੁਰੂ ਰਾਮਦਾਸ ਜੀ ਤਾਂ ਮੀਣੇ ਨਹੀਂ ਸਨ ਅਤੇ ਨਾ ਹੀ ਕਿਸੇ ਨੇ ਕਿਤੇ ਵੀ ਉਨ੍ਹਾਂ ਵਾਸਤੇ ਮੀਣਾ ਸ਼ਬਦ ਦੀ ਵਰਤੋਂ ਕੀਤੀ! ਠੀਕ ਹੈ! ਉਨ੍ਹਾਂ ਨੇ ਹਾਂ ਵਿਚ ਸਿਰ

ਹਿਲਾਇਆ। ਮੈਂ ਕਿਹਾ ਗੁਰੂ ਜੀ ਦੇ ਤਿੰਨ ਪੁੱਤਰ ਹਨ-- ਪ੍ਰਿਥੀ ਚੰਦ, ਮਹਾਦੇਵ ਅਤੇ (ਸ੍ਰੀ ਗੁਰੂ) ਅਰਜਨ ਦੇਵ ਜੀ। ਮਹਾਂਦੇਵ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਾਰੇ ਕਿਤੇ ਵੀ ਮੀਣਾ ਸ਼ਬਦ ਦੀ ਵਰਤੋਂ ਨਹੀਂ ਹੋਈ। ਉਨ੍ਹਾਂ ਨੇ ਫਿਰ ਹਾਂ ਵਿਚ ਸਿਰ ਹਿਲਾਇਆ। ਫਿਰ ਮੈਂ ਕਿਹਾ, ਜਦੋਂ ਪ੍ਰਿਥੀ ਚੰਦ ਨੇ (ਗੁਰੂ) ਅਰਜਨ ਦੇਵ ਜੀ ਦੀਆਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਲਿਖੀਆਂ ਦੋ ਚਿੱਠੀਆਂ ਲੁਕੋ ਲਈਆਂ ਅਤੇ ਗੁਰੂ ਜੀ ਨੂੰ ਨਾ ਦਿੱਤੀਆਂ ਅਤੇ ਗੁਰੂ ਜੀ ਦੇ ਸਾਹਮਣੇ ਝੂਠ ਬੋਲਿਆ ਕਿ ਉਸ ਪਾਸ ਚਿੱਠੀਆਂ ਨਹੀਂ ਹਨ ਤਾਂ ਗੁਰੂ ਜੀ ਨੇ ਆਦਮੀ ਭੇਜ ਕੇ ਮਹਿਲਾਂ ਵਿੱਚੋਂ ਪ੍ਰਿਥੀ ਚੰਦ ਦੇ ਕੁਰਤੇ ਦੀ ਜੇਬ ਵਿਚ ਪਈਆਂ ਚਿੱਠੀਆਂ ਮੰਗਵਾ ਲਈਆਂ ਅਤੇ ਦਰਬਾਰ ਵਿਚ ਸਭ ਦੇ ਸਾਹਮਣੇ ਪ੍ਰਿਥੀ ਚੰਦ ਨੂੰ ਝੂਠਾ ਕਰ ਦਿੱਤਾ ਤਾਂ ਉਦੋਂ ਗੁਰੂ ਜੀ ਨੇ ਉਸ ਨੂੰ ਮੀਣਾ ਕਿਹਾ, ਜੋ ਜਾਤੀ-ਸੂਚਕ ਨਹੀਂ ਹੈ। ਪ੍ਰਿਥੀ ਚੰਦ ਸੋਢੀ ਹੈ। ਪਰ ਮੰਦੇ ਕਰਮ ਕਰਕੇ ਮੀਣਾ (ਕਪਟੀ) ਹੈ। ਸਾਡੀ ਇਸ ਵਿਆਖਿਆ ਨਾਲ ਉਨ੍ਹਾਂ ਦੀ ਸਿੱਖਾਂ ਬਾਰੇ ਸੋਚ ਕੁਝ ਨਰਮ ਹੋਈ। ਮੈਂ ਕਿਹਾ ਕਿ ਪੰਜਾਬ ਜਾ ਕੇ ਤੁਹਾਡੇ ਸ਼ੰਕੇ ਨਵਿਰਤ ਕਰਾਂਗਾ।

ਪੰਜਾਬ ਪਹੁੰਚ ਕੇ ਮੈਂ ਜੈਪੁਰ ਦੇ ਸਾਹਿਤਿਯ-ਗਾਰ ਪਬਲੀਕੇਸ਼ਨ ਤੋਂ ਦੋ ਕਿਤਾਬਾਂ 'ਮੀਣਿਆਂ ਦਾ ਇਤਿਹਾਸ' ਅਤੇ 'ਜਾਟੋਂ ਕਾ ਇਤਿਹਾਸ' ਮੰਗਵਾਈਆਂ ਅਤੇ ਫਿਰ ਮੈਂ ਉਨ੍ਹਾਂ ਦਾ ਅਧਿਐਨ ਕਰ ਕੇ ਸ੍ਰੀ. ਐਸ. ਐਸ. ਵਰਮਾ ਜੀ ਨੂੰ ਫ਼ੋਨ ਕੀਤਾ। ਪਹਿਲਾਂ ਤਾਂ ਮੈਂ ਉਨ੍ਹਾਂ ਨੂੰ ਭਾਈ ਕਾਨ੍ਹ ਸਿੰਘ ਨਾਭਾ ਦੇ ਰਚਿਤ 'ਮਹਾਨ ਕੋਸ਼' ਵਿੱਚੋਂ ਮੀਣਾ ਸ਼ਬਦ ਦੇ ਅਰਥ ਸੁਣਾਏ ਜੋ ਇਉਂ ਹਨ : "ਮੀਣਾਂ-ਵਿਸ਼ੇਸ਼ਣ- ਮਿੰਨਾ, ਕਪਟੀ, ਜੋ ਮਨ ਦੇ ਛਲ ਨੂੰ ਪ੍ਰਗਟ ਨਾ ਹੋਣ ਦੇਵੇ, ੨. ਭਾਈ ਗੁਰਦਾਸ ਦੀ ਦਿੱਤੀ ਹੋਈ ਪ੍ਰਿਥੀ ਚੰਦ ਜੀ ਨੂੰ ਉਪਾਧਿ, ਕਿਉਂਕਿ ਉਹ ਸਦਾ ਹੀ ਕਪਟ ਵਿਹਾਰ ਕਰਦੇ ਸਨ ਦੇਖੋ, ਵਾਰ:੩੬, "ਸਤਿਗੁਰ ਸੱਚਾ ਪਾਤਿਸ਼ਾਹ ਮੂੰਹ ਕਾਲੇ ਮੀਣਾ।" ੩. ਪ੍ਰਿਥੀ ਚੰਦ ਦੀ ਵੰਸ਼ ਦਾ ਸੋਢੀ ਜਿਸ ਨੇ ਅੰਮ੍ਰਿਤ ਨਹੀਂ ਛਕਿਆ। ੪. ਸੰਗਯਾ- ਉਹ ਬੈਲ ਜਿਸਦੇ ਸਿੰਗ ਹੇਠਾਂ ਨੂੰ ਝੁਕੇ ਹੋਣ, ੫. ਇਕ ਚੋਰੀ ਪੇਸ਼ਾ ਜਾਤ ਜੋ ਵਿਸ਼ੇਸ਼ ਕਰਕੇ ਰਾਜਪੁਤਾਨੇ ਵਿਚ ਹੈ। ਮੀਣਾ ਜਾਤ ਦਾ ਆਦਮੀ ਜੇ ਰੱਖਿਆ ਦਾ ਭਾਰ ਆਪਣੇ ਉੱਪਰ ਲੈ ਲਵੇ, ਤਦ ਕਦੇ ਵੀ ਚੋਰੀ ਨਹੀਂ ਹੋਣ ਦਿੰਦਾ।" ਮੈਂ ਵਰਮਾ ਜੀ ਨੂੰ ਕਿਹਾ ਕਿ ਦੇਖੋ ਮੀਣਾ ਸ਼ਬਦ ਦੇ ਪਹਿਲੇ ਤਿੰਨ ਅਰਥ ਵਿਸ਼ੇਸ਼ਣ ਹਨ, ਜੋ ਕਿਸੇ ਵਿਅਕਤੀ ਦੀ ਵਿਸ਼ੇਸ਼ਤਾ ਨੂੰ ਦੱਸਦੇ ਹਨ, ਜਦਕਿ ਚੌਥਾ ਅਰਥ ਵਸਤੂ-ਵਾਚਕ ਨਾਮ ਹੈ ਅਤੇ ਪੰਜਵਾਂ ਜਾਤੀ-ਵਾਚਕ ਨਾਮ ਹੈ। ਫਿਰ ਮੈਂ ਉਨ੍ਹਾਂ ਨੂੰ ਦੱਸਿਆ ਕਿ ਜੋ ਉਹ ਕਹਿੰਦੇ ਹਨ ਕਿ ਮੀਣਿਆਂ ਦੇ ੫੨੦੦ ਗੋਤ ਹਨ, ਪਰ ਮੀਣਿਆਂ ਤੇ ਭੱਟਾਂ (ਜਿਨ੍ਹਾਂ ਨੂੰ ਰਾਜਸਥਾਨੀ ਭਾਸ਼ਾ ਵਿਚ ਜਾਗੇ ਕਹਿੰਦੇ ਹਨ) ਅਨੁਸਾਰ ਮੀਣਿਆਂ ਦੇ ਅੱਸੀ (੮੦) ਗੋਤ ਹਨ। ਇਨ੍ਹਾਂ ਅੱਸੀ ਗੋਤਾਂ ਵਿੱਚੋਂ ਕੋਈ ਵੀ ਬੇਦੀ, ਤ੍ਰੇਹਣ, ਭੱਲਾ ਅਤੇ ਸੋਢੀ ਗੋਤ ਨਹੀਂ ਹੈ। ਇਸ ਤੋਂ ਵੀ ਅੱਗੇ ਮੈਂ ਵਰਮਾ ਜੀ ਨੂੰ ਉਨ੍ਹਾਂ ਦੀ ਦਿਖਾਈ ਹੋਈ ਪੁਸਤਕ 'ਮੀਣਾ ਇਤਿਹਾਸ'

(ਰਾਵਤ ਸਾਰਸਵਤ) ਅਤੇ 'ਜਾਟੋਂ ਕਾ ਇਤਿਹਾਸ' (ਉਪੇਂਦਰਨਾਥ ਸ਼ਰਮਾ) ਦੇ ਆਧਾਰ 'ਤੇ ਦੱਸਿਆ ਕਿ ਮੀਣਾ ਜਾਤੀ ਦਾ ਕਦੇ ਵੀ ਸਿੱਖਾਂ ਨਾਲ ਤਾਂ ਕੀ ਪੰਜਾਬੀਆਂ ਨਾਲ ਵੀ ਕਦੇ ਕੋਈ ਧਾਰਮਿਕ ਜਾਂ ਸਮਾਜਿਕ ਸੰਬੰਧ ਨਹੀਂ ਰਿਹਾ ਅਤੇ ਨਾ ਹੀ ਇਨ੍ਹਾਂ ਦੇ ਕੋਈ ਸੰਸਕਾਰ ਆਪਸ ਵਿਚ ਮਿਲਦੇ ਹਨ। ਇਸ ਲਈ ਮੀਣਾ ਜਾਤੀ ਦਾ ਸਿੱਖ ਸਮੁਦਾਇ ਨਾਲ ਕੋਈ ਸੰਬੰਧ ਨਹੀਂ ਹੈ।

ਮੈਂ ਉਨ੍ਹਾਂ ਨੂੰ ਇਹ ਵੀ ਦੱਸਿਆ ਕਿ 'ਮਿਸਟਰ ਇਬਿਟਸਨ' ਦੀ ਲਿਖੀ ਹੋਈ ਪੁਸਤਕ 'ਪੰਜਾਬ ਕਾਸਟਜ਼' (੧੮੮੩ ਈ:) ਵਿਚ ਮੀਣਾ ਜਾਤੀ ੧੬੬ ਨੰਬਰ 'ਤੇ ਦਰਜ ਹੈ। ਇਸ ਦੇ ਸਿਰਫ ੩੦੧ ਵਿਅਕਤੀ ਗੁੜਗਾਉਂ ਜ਼ਿਲ੍ਹੇ ਦੇ ਪਿੰਡ ਸ਼ਾਹਜਹਾਨਪੁਰ ਦੇ ਆਸ-ਪਾਸ ਰਹਿੰਦੇ ਹਨ। ਇਨ੍ਹਾਂ ਦਾ ਮੁੱਖ ਕੇਂਦਰ ਰਾਜਸਥਾਨ ਵਿਚ ਅਲਵਰ ਅਤੇ ਜੈਪੁਰ ਜ਼ਿਲ੍ਹੇ ਹਨ ਅਤੇ ਇਹ ਵੀ ਕਿਹਾ ਜਾਂਦਾ ਹੈ ਕਿ ਜੈਪੁਰ ਰਾਜ ਕਸ਼ਵਾਹਾ ਰਾਜਪੂਤਾਂ ਨੇ ਮੀਣਿਆਂ ਦੀਆਂ ਛੋਟੀਆਂ-ਛੋਟੀਆਂ ਰਿਆਸਤਾਂ ਨੂੰ ਜਿੱਤ ਕੇ ਇਕੱਠਾ ਕਰ ਕੇ ਬਣਾਇਆ। ਪੰਜਾਬ ਵਿਚ (ਗੁੜਗਾਉਂ ਜ਼ਿਲ੍ਹਾ ਵਿਚ) ਇਨ੍ਹਾਂ ਨੂੰ ਜਰਾਇਮ ਪੇਸ਼ਾ ਕਿਹਾ ਗਿਆ ਹੈ। 'ਮੇਜਰ ਪਾਉਲੇਟ' ਨੇ ਅਲਵਰ ਗਜਟਯੀਅਰ ਵਿਚ ਮੀਣਿਆਂ ਬਾਰੇ ਵਿਸ਼ੇਸ਼ ਤੌਰ 'ਤੇ ਲਿਖਿਆ ਹੈ (ਪੰਜਾਬ ਕਾਸਟਜ਼, ਸਫਾ ੨੭੯ ਤੋਂ ੨੮੨)।

ਮੇਰੇ ਨਾਲ ਟੈਲੀਫ਼ੋਨ 'ਤੇ ਬਹੁਤ ਲੰਮੀ ਵਾਰਤਾ ਤੋਂ ਬਾਅਦ ਅਤੇ ਮੇਰੇ ਸਾਰੇ ਵੇਰਵੇ ਦੇਣ ਤੋਂ ਬਾਅਦ ਵਰਮਾ ਜੀ ਨੇ ਮੇਰੇ ਨਾਲ ਸਹਿਮਤੀ ਪ੍ਰਗਟਾਈ। ਮੈਂ ਉਨ੍ਹਾਂ ਨੂੰ ਵਿਸ਼ੇਸ਼ ਤੌਰ 'ਤੇ ਪੂਰੇ ਜ਼ੋਰ ਨਾਲ ਸਲਾਹ ਦਿੱਤੀ ਕਿ ਉਹ ਆਪਣੇ ਵਿਦਵਾਨ ਸਾਥੀਆਂ ਨੂੰ ਇਹ ਸਮਝਾਉਣ ਕਿ ਉਹ ਪ੍ਰਿਥੀ ਚੰਦ ਲਈ ਵਰਤੇ ਗਏ ਸ਼ਬਦ 'ਮੀਣੇ' (ਕਪਟੀ) ਨੂੰ ਬਤੌਰ ਜਾਤੀ-ਸੂਚਕ ਨਾ ਵਰਤਣ। ਜਿਸ ਲਈ ਉਨ੍ਹਾਂ ਨੇ ਆਪਣੀ ਸਹਿਮਤੀ ਵੀ ਪ੍ਰਗਟਾਈ।

ਮੈਂ ਇਹ ਚਾਹੁੰਦਾ ਹਾਂ ਕਿ ਰਾਜਸਥਾਨ ਦੇ ਸਿੱਖ ਵੀਰ ਮੇਰੇ ਇਸ ਲੇਖ ਨੂੰ 'ਗੁਰਮਤਿ ਪ੍ਰਕਾਸ਼' ਵਿੱਚੋਂ ਲੈ ਕੇ ਹਿੰਦੀ ਵਿਚ ਉਲਥਾ ਕਰਕੇ ਰਾਜਸਥਾਨ ਦੇ ਅਖ਼ਬਾਰਾਂ ਵਿਚ ਛਪਵਾਉਣ ਅਤੇ ਰਾਜਸਥਾਨ ਦੀ ਸਿੱਖ ਸੰਗਤ ਨੂੰ ਮੀਣਿਆਂ ਵੱਲੋਂ ਸ਼ੁਰੂ ਕੀਤੇ ਦੁਸ਼-ਪ੍ਰਚਾਰ ਨੂੰ ਮੁੱਢ ਤੋਂ ਹੀ ਨਕਾਰ ਦੇਣ ਤਾਂ ਕਿ ਸ਼ਰਾਰਤੀਆਂ ਦੀ ਇਹ ਸੋਚ ਇੱਥੇ ਹੀ, ਮੁੱਢ ਵਿਚ ਹੀ ਨੱਪੀ ਜਾਵੇ।

ਦੂਜਾ ਮੈ ਉਨ੍ਹਾਂ ਵਿਦਵਾਨ ਵੀਰਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਧਰਮ ਪ੍ਰਚਾਰ ਦੀ ਭਾਵਨਾ ਨਾਲ ਸਿੱਖ ਧਰਮ ਗ੍ਰੰਥਾਂ ਜਾਂ ਧਾਰਮਿਕ ਪੁਸਤਕਾਂ ਦਾ ਕਿਸੇ ਵੀ ਭਾਸ਼ਾ ਵਿਚ ਉਲਥਾ ਕਰਨ ਸਮੇਂ ਇਹ ਯਕੀਨੀ ਬਣਾਉਣ ਕਿ ਉਨ੍ਹਾਂ ਦੇ ਕੀਤੇ ਉਲਥੇ ਦੇ ਸ਼ਬਦਾਂ ਦੇ ਅਰਥਾਂ ਦੇ ਅਨਰਥ ਨਾ ਹੋ ਜਾਣ। ਅਸੀਂ ਸਭ ਨੇ ਸਿੱਖ ਧਰਮ 'ਤੇ ਹੋ ਰਹੇ ਅੰਦਰੋਂ ਅਤੇ ਬਾਹਰੋਂ ਹਮਲਿਆਂ ਪ੍ਰਤੀ ਸੁਚੇਤ ਹੋ ਕੇ ਹਮੇਸ਼ਾਂ ਹੀ ਧਰਮ ਅਤੇ ਸੱਚ ਦੇ ਆਲਮ-ਬਰਦਾਰ ਬਣਨਾ ਹੈ। ■

# ਅਮਰ ਸ਼ਹੀਦ ਸ. ਸੇਵਾ ਸਿੰਘ ਠੀਕਰੀਵਾਲਾ

*-ਸ. ਜਗਜੀਤ ਸਿੰਘ ਠੀਕਰੀਵਾਲਾ**

ਸਿੰਘ ਸਭਾ ਲਹਿਰ, ਅਕਾਲੀ ਲਹਿਰ (ਗੁਰਦੁਆਰਾ ਸੁਧਾਰ ਲਹਿਰ) ਅਤੇ ਰਿਆਸਤੀ ਪਰਜਾ ਮੰਡਲ ਲਹਿਰ ਦੇ ਉੱਘੇ ਆਗੂ ਅਮਰ ਸ਼ਹੀਦ ਸ. ਸੇਵਾ ਸਿੰਘ ਠੀਕਰੀਵਾਲਾ ਦਾ ਜਨਮ ੨੪ ਅਗਸਤ, ੧੮੮੬ ਈ: ਨੂੰ ਪਿੰਡ ਠੀਕਰੀਵਾਲਾ (ਸੰਗਰੂਰ) ਦੇ ਇਕ ਅਮੀਰ ਪਰਵਾਰ ਵਿਚ ਸ. ਦੇਵਾ ਸਿੰਘ ਦੇ ਘਰ, ਮਾਤਾ ਹਰ ਕੌਰ ਦੀ ਕੁੱਖੋਂ ਹੋਇਆ ਸੀ। ਸ. ਸੇਵਾ ਸਿੰਘ ਜੀ ਨੇ ਆਪਣੀ ਮੁੱਢਲੀ ਪੜ੍ਹਾਈ ਆਪਣੇ ਪਿਤਾ ਜੀ ਪਾਸ ਪਟਿਆਲੇ ਰਹਿ ਕੇ ਕੀਤੀ, ਜੋ ਉਸ ਸਮੇਂ ਦੀ ਪਟਿਆਲਾ ਰਿਆਸਤ ਦੇ ਰਾਜੇ ਦੇ ਇੱਕ ਉੱਚ ਅਧਿਕਾਰੀ (ਅਹਿਲਕਾਰ) ਸਨ। ਕੁਝ ਸਮਾਂ ਰਿਆਸਤ ਪਟਿਆਲਾ ਦੇ ਸਿਹਤ ਵਿਭਾਗ ਵਿਚ ਸੇਵਾ ਕਰਨ ਉਪਰੰਤ, ਸ. ਸੇਵਾ ਸਿੰਘ ਜੀ ਆਪਣੇ ਜੱਦੀ ਪਿੰਡ ਠੀਕਰੀਵਾਲਾ ਆ ਗਏ ਸਨ। ਸਿੰਘ ਸਭਾ ਲਹਿਰ ਦੇ ਪ੍ਰਭਾਵ ਹੇਠ ਅੰਮ੍ਰਿਤ-ਪਾਨ ਕਰ ਕੇ ਆਪ ਸਿੰਘ ਸਜ ਗਏ ਸਨ। ਇਸ ਤੋਂ ਬਾਅਦ ਆਪ ਜੀ ਨੇ ਸਿੱਖ ਧਰਮ ਦੇ ਪ੍ਰਚਾਰ, ਸਮਾਜ ਸੁਧਾਰ, ਵਿੱਦਿਅਕ ਪਸਾਰ ਅਤੇ ਕੌਮੀ ਅਜ਼ਾਦੀ ਲਈ ਸੰਘਰਸ਼ ਕਰਨ ਨੂੰ ਹੀ ਆਪਣੇ ਜੀਵਨ ਦਾ ਮੁੱਖ ਮਨੋਰਥ ਬਣਾ ਲਿਆ। ਆਪ ਜੀ ਆਪਣੇ ਪਿੰਡ ਠੀਕਰੀਵਾਲਾ ਵਿਖੇ ਉਸ ਅਸਥਾਨ ’ਤੇ ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਉਸਾਰੀ ਦਾ ਕੰਮ ਆਪਣੀ ਨਿਗਰਾਨੀ ਹੇਠ ਮੁਕੰਮਲ ਕਰਵਾਇਆ ਜਿੱਥੇ ਅਠਾਰ੍ਹਵੀਂ ਸਦੀ ਦੇ ਉੱਘੇ ਸਿੱਖ ਆਗੂ ਨਵਾਬ ਕਪੂਰ ਸਿੰਘ ਜੀ ਨੇ ਪਟਿਆਲਾ ਰਿਆਸਤ ਦੇ ਬਾਨੀ ਬਾਬਾ ਆਲਾ ਸਿੰਘ ਦੀ ਬੇਨਤੀ ਮੰਨ ਕੇ ਆਪਣੇ ਬੁੱਢੇ ਦਲ ਦੇ ਜਥੇ ਸਮੇਤ ਕੁਝ ਸਮੇਂ ਲਈ ਟਿਕਾਣਾ ਕੀਤਾ ਸੀ। ਉਸ ਸਮੇਂ ਹੀ ਬਾਬਾ ਆਲਾ ਸਿੰਘ ਜੀ ਅਤੇ ਉਨ੍ਹਾਂ ਦੇ ਪਰਵਾਰ ਨੇ ਨਵਾਬ ਜੀ ਦੇ ਜਥੇ ਪਾਸੋਂ ਅੰਮ੍ਰਿਤ-ਪਾਨ ਕੀਤਾ ਸੀ।

ਅਕਾਲੀ ਲਹਿਰ ਦੇ ਜੈਤੋ ਮੋਰਚੇ ਸਮੇਂ ੧੯੨੩ ਈ: ਵਿਚ ਜਦੋਂ ਅੰਗਰੇਜ਼ ਸਰਕਾਰ ਨੇ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੂੰ ਗੈਰ-ਕਾਨੂੰਨੀ ਜਥੇਬੰਦੀਆਂ ਕਰਾਰ ਦੇ ਦਿੱਤਾ ਅਤੇ ਇਨ੍ਹਾਂ ਦੋਹਾਂ ਜਥੇਬੰਦੀਆਂ ਨਾਲ ਸੰਬੰਧਿਤ ਸਾਰੇ ਅਕਾਲੀ ਆਗੂਆਂ ਦੀਆਂ ਗ੍ਰਿਫ਼ਤਾਰੀਆਂ ਲਈ ਹੁਕਮ ਜਾਰੀ ਕਰ ਦਿੱਤੇ ਤਾਂ ਉਸ ਸਮੇਂ ਸ. ਸੇਵਾ ਸਿੰਘ ਜੀ ਨੂੰ ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ ਤੋਂ ਗ੍ਰਿਫ਼ਤਾਰ ਕਰ ਲਿਆ ਗਿਆ। ਉਸ ਸਮੇਂ ਆਪ ਸ਼੍ਰੋਮਣੀ ਅਕਾਲੀ ਦਲ ਦੇ ਮੀਤ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਕਾਰਜ-ਸਾਧਕ ਦੇ ਮੈਂਬਰ ਅਤੇ ਰਿਆਸਤ ਪਟਿਆਲਾ ਦੇ ਅਕਾਲੀ ਜਥੇ ਦੇ ਪ੍ਰਧਾਨ ਦੇ ਰੂਪ ਵਿਚ ਸੇਵਾ ਕਰ ਰਹੇ ਸਨ। ਇਸ ਤੋਂ ਬਾਅਦ ਆਪ ਨੂੰ ਪੰਜਾਹ ਤੋਂ ਵੱਧ ਮੁਖੀ ਅਕਾਲੀ ਆਗੂਆਂ ਸਮੇਤ, ਤਿੰਨ ਸਾਲ ਦੇ ਲੱਗਭਗ ਲਾਹੌਰ ਦੇ ਕਿਲ੍ਹੇ ਵਿਚ ਬਣਾਈ ਗਈ ਵਿਸ਼ੇਸ਼ ਜੇਲ੍ਹ ਵਿਚ ਨਜ਼ਰਬੰਦ ਰੱਖਿਆ ਗਿਆ। ੧੯੨੫ ਈ: ਵਿਚ ਗੁਰਦੁਆਰਾ

**ਪਿੰਡ ਤੇ ਡਾਕ: ਠੀਕਰੀਵਾਲਾ, ਜ਼ਿਲ੍ਹਾ ਬਰਨਾਲਾ-੧੪੮੧੦੧*

ਐਕਟ ਬਣਨ ਉਪਰੰਤ ਸਤੰਬਰ, ੧੯੨੬ ਈ: ਵਿਚ ਲਾਹੌਰ ਜੇਲ੍ਹ ਤੋਂ ਰਿਹਾਅ ਹੁੰਦਿਆਂ ਹੀ ਆਪ ਨੂੰ ਰਿਆਸਤ ਪਟਿਆਲਾ ਦੀ ਪੁਲਿਸ ਨੇ ਮੁੜ ਗ੍ਰਿਫ਼ਤਾਰ ਕਰ ਲਿਆ ਅਤੇ ਆਪ ਵਿਰੁੱਧ ਨਾਜਮ ਬਰਨਾਲਾ ਦੀ ਅਦਾਲਤ ਵਿਚ ਡੇਰਾ ਬਾਬਾ ਗਾਂਧਾ ਸਿੰਘ ਬਰਨਾਲਾ ਦੀ ਇਕ ਗੜਵੀ ਚੋਰੀ ਕਰਨ ਦਾ ਝੂਠਾ ਦੋਸ਼ ਲਾ ਕੇ ਮੁਕੱਦਮਾ ਬਣਾਇਆ ਗਿਆ। ਪ੍ਰੰਤੂ ਜਦੋਂ ਉਕਤ ਡੇਰੇ ਦੇ ਮਹੰਤ ਬਾਬਾ ਰਘਬੀਰ ਸਿੰਘ ਨੇ ਬਿਆਨ ਦਿੱਤਾ ਕਿ ਉਸਦੇ ਡੇਰੇ ਦੀ ਕੋਈ ਗੜਵੀ ਚੋਰੀ ਨਹੀਂ ਹੋਈ ਤਾਂ ਉਕਤ ਮੁਕੱਦਮਾ ਤਾਂ ਖਾਰਜ ਹੋ ਗਿਆ ਪ੍ਰੰਤੂ ਆਪ ਨੂੰ ਜੇਲ੍ਹ ਤੋਂ ਰਿਹਾਅ ਨਾ ਕੀਤਾ ਗਿਆ। ਆਪ ਨੂੰ ਬਿਨਾਂ ਕਿਸੇ ਹੋਰ ਮੁਕੱਦਮਾ ਬਣਾਏ ਤੋਂ ਹੀ ਲੱਗਭਗ ਤਿੰਨ ਸਾਲ ਪਟਿਆਲਾ ਕੇਂਦਰੀ ਜੇਲ੍ਹ ਵਿਚ (੧੯੨੬ ਈ: ਤੋਂ ੧੯੨੯ ਈ:) ਨਜ਼ਰਬੰਦ ਰੱਖਿਆ ਗਿਆ।

ਉਸ ਸਮੇਂ ਦੀਆਂ ਸਾਰੀਆਂ ਕੌਮੀ ਜਥੇਬੰਦੀਆਂ ਦੇ ਸੰਘਰਸ਼ ਦੇ ਫਲਸਰੂਪ ਆਪ ਨੂੰ ਅਗਸਤ, ੧੯੨੯ ਈ: ਵਿਚ ਪਟਿਆਲਾ ਜੇਲ੍ਹ ਵਿੱਚੋਂ ਬਿਨ੍ਹਾਂ ਸ਼ਰਤ ਰਿਹਾਅ ਕੀਤਾ ਗਿਆ। ਇਸ ਸਮੇਂ ਤਕ ਆਪ ਪੰਜਾਬ ਅਤੇ ਪਟਿਆਲਾ ਰਿਆਸਤੀ ਪਰਜਾ ਮੰਡਲ ਦੇ ਪ੍ਰਧਾਨ ਅਤੇ ਅਕਾਲ ਕਾਲਜ ਮਸਤੂਆਣਾ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ ਸਨ। ਅਕਤੂਬਰ, ੧੯੩੦ ਈ: ਵਿਚ ਪੰਜਾਬ ਰਿਆਸਤੀ ਪਰਜਾ ਮੰਡਲ ਦੀ ਲੁਧਿਆਣਾ ਕਾਨਫਰੰਸ ਵਿਚ ਭਾਗ ਲੈਣ ਦੇ ਦੋਸ਼ ਵਿਚ ਪਟਿਆਲਾ ਰਿਆਸਤ ਦੀ ਪੁਲਿਸ ਨੇ ਆਪ ਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਅਤੇ ਪੰਜ ਸਾਲ ਕੈਦ ਅਤੇ ਇਕ ਹਜ਼ਾਰ ਰੁਪਏ ਜ਼ੁਰਮਾਨੇ ਦੀ ਸਜ਼ਾ ਸੁਣਾ ਕੇ ਪਟਿਆਲਾ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਪ੍ਰੰਤੂ ਕੌਮੀ ਜਥੇਬੰਦੀਆਂ ਦੇ ਸੰਘਰਸ਼ ਦੇ ਫਲਸਰੂਪ ਆਪ ਨੂੰ ਚਾਰ ਮਹੀਨੇ ਬਾਅਦ ਹੀ ਪਟਿਆਲਾ ਜੇਲ੍ਹ ਵਿੱਚੋਂ ਬਿਨਾਂ ਸ਼ਰਤ ਰਿਹਾਅ ਕਰ ਦਿੱਤਾ ਗਿਆ। ਨਵੰਬਰ, ੧੯੩੧ ਈ: ਵਿਚ ਰਿਆਸਤ ਜੀਂਦ (ਸੰਗਰੂਰ) ਦੀ ਸਰਕਾਰ ਵਿਰੁੱਧ ਲੱਗੇ ਅਕਾਲੀ ਮੋਰਚੇ ਵਿਚ ਆਪਣੇ ਚਾਰ ਮਹੀਨੇ ਦੀ ਕੈਦ ਕੱਟੀ ਅਤੇ ਜੁਲਾਈ, ੧੯੩੨ ਈ: ਵਿਚ ਰਿਆਸਤ ਮਲੇਰਕੋਟਲੇ ਦੀ ਸਰਕਾਰ ਵਿਰੁੱਧ ਚੱਲੇ ਕੁਠਾਲਾ ਕਿਸਾਨ ਅੰਦੋਲਨ ਵਿਚ ਆਪ ਨੇ ਤਿੰਨ ਮਹੀਨੇ ਦੀ ਕੈਦ ਕੱਟੀ ਸੀ।

੧੯੩੩ ਈ: ਵਿਚ ਪੰਜਾਬ ਰਿਆਸਤੀ ਪਰਜਾ ਮੰਡਲ ਦੀ ਦਿੱਲੀ ਕਾਨਫਰੰਸ ਅਤੇ ਪਿੰਡ ਖੁਡਿਆਲ (ਸੁਨਾਮ) ਦੀ ਅਕਾਲੀ ਕਾਨਫਰੰਸ ਵਿਚ ਭਾਗ ਲੈਣ ਦੇ ਦੋਸ਼ ਵਿਚ ਰਿਆਸਤ ਪਟਿਆਲਾ ਦੀ ਪੁਲਿਸ ਨੇ ਆਪ ਨੂੰ ਮੁੜ ਗ੍ਰਿਫ਼ਤਾਰ ਕਰ ਲਿਆ ਅਤੇ ਨਾਜਮ ਬਰਨਾਲਾ ਦੀ ਅਦਾਲਤ ਵਿਚ ਮੁਕੱਦਮਾ ਚਲਾ ਕੇ ਦਸ ਸਾਲ ਕੈਦ ਦੀ ਸਜ਼ਾ ਅਤੇ ਦੋ ਹਜ਼ਾਰ ਰੁਪਏ ਜੁਰਮਾਨੇ ਦੀ ਸਜ਼ਾ ਸੁਣਾਈ ਗਈ। ਕੇਂਦਰੀ ਜੇਲ੍ਹ ਪਟਿਆਲਾ ਵਿਚ ਜੇਲ੍ਹ ਦੇ ਉੱਚ ਅਧਿਕਾਰੀਆਂ ਅਤੇ ਰਿਆਸਤ ਪਟਿਆਲਾ ਦੇ ਹੁਕਮਰਾਨਾਂ ਦੇ ਜ਼ਬਰ-ਜ਼ੁਲਮ ਅਤੇ ਧੱਕੇਸ਼ਾਹੀ ਵਿਰੁੱਧ ਆਪ ਨੇ ਅਪ੍ਰੈਲ, ੧੯੩੪ ਈ: ਵਿਚ ਜੇਲ੍ਹ ਅੰਦਰ ਹੀ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ ਅਤੇ ਨੌਂ ਮਹੀਨੇ ਦੀ ਲੰਬੀ ਭੁੱਖ ਹੜਤਾਲ ਉਪਰੰਤ ੧੯ ਅਤੇ ੨੦ ਜਨਵਰੀ, (੧੯੩੫ ਈ:) ਦੀ ਵਿਚਕਾਰਲੀ ਰਾਤ ਨੂੰ ਇਕ ਵਜੇ ਦੇ ਲੱਗਭਗ ਆਪ ਨੇ ਸ਼ਹੀਦੀ ਪ੍ਰਾਪਤ ਕਰ ਲਈ। ਸ. ਸੇਵਾ ਵਿਚ ਜੀ ਇੱਕ ਅਮੀਰ ਪਰਵਾਰ ਵਿੱਚੋਂ ਸਨ। ਉਨ੍ਹਾਂ ਨੇ ਅਮੀਰੀ ਜੀਵਨ ਦੇ ਸਭ ਸੁੱਖ ਤਿਆਗ ਕੇ, ਫਕੀਰੀ ਅਤੇ ਸੰਘਰਸ਼ ਦਾ

ਰਾਹ ਅਪਣਾਇਆ। ਆਪ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ, ਇਕ ਸੱਚੇ-ਸੁੱਚੇ ਸਿੱਖ ਅਤੇ ਰੀਸ ਕਰਨ ਯੋਗ ਅਕਾਲੀ ਆਗੂ ਸਨ।

ਆਪ ਜੀ ਦੇ ਸ਼ਹੀਦੀ ਦੇ ਸਮੇਂ ਤੋਂ ਹੀ ਆਪ ਦੀ ਸ਼ਹੀਦੀ ਬਰਸੀ ਹਰ ਸਾਲ ੧੮, ੧੯ ਅਤੇ ੨੦ ਜਨਵਰੀ ਨੂੰ ਪਿੰਡ ਠੀਕਰੀਵਾਲਾ (ਬਰਨਾਲਾ) ਵਿਖੇ ਮਨਾਈ ਜਾਂਦੀ ਹੈ। ਆਪ ਜੀ ਦੇ ਜੀਵਨ ਇਤਿਹਾਸ ਬਾਰੇ ਸ. ਉਜਾਗਰ ਸਿੰਘ 'ਭੌਰਾ', ਸ. ਜਗਜੀਤ ਸਿੰਘ 'ਔਲਖ', ਸ. ਕਰਨੈਲ ਸਿੰਘ 'ਪਾਰਸ' ਅਤੇ ਪ੍ਰੋ. ਗੁਰਚਰਨ ਸਿੰਘ (ਪੰਜਾਬੀ ਯੂਨੀਵਰਸਿਟੀ ਪਟਿਆਲਾ) ਨੇ ਪੁਸਤਕਾਂ ਲਿਖ ਕੇ ਪ੍ਰਕਾਸ਼ਿਤ ਕਰਵਾਈਆਂ ਹਨ।

ਅਮਰ ਸ਼ਹੀਦ ਸ. ਸੇਵਾ ਸਿੰਘ ਠੀਕਰੀਵਾਲਾ ਨੂੰ ਸ਼ਰਧਾਂਜਲੀ ਭੇਟ ਕਰਦਿਆਂ, ਉੱਘੇ ਪੰਜਾਬੀ ਕਵੀ ਸ. ਅਵਤਾਰ ਸਿੰਘ 'ਅਜ਼ਾਦ' ਨੇ ਲਿਖਿਆ ਸੀ:

*ਨੌ ਮਹੀਨੇ ਭੁੱਖ ਸਹਿ, ਲੁੱਛ ਲੁੱਛ ਤਿਆਗ ਸਰੀਰ,*
*ਤੁਰ ਗਿਆ ਕਿਹੜੇ ਦੇਸ਼ ਨੂੰ, ਧਰਮੀ, ਯੋਧਾ, ਵੀਰ।*
*ਸਿਰ ਦਿੱਤਾ, ਪਰ ਸਿਰੜ ਨਾ, ਹੱਥੋਂ ਦਿੱਤਾ ਜਾਣ।*
*ਆਪਣੇ ਉੱਚ ਆਦਰਸ਼, ਲਈ ਕੀਤੇ ਸਦਕੇ ਪ੍ਰਾਣ।*
*ਅਣਖ, ਸਚਾਈ, ਨਿਡਰਤਾ ਦੀ ਬਣਕੇ ਤਸਵੀਰ।*
*ਸਿੱਖੀ ਸਿੱਦਕ ਨਿਭਾ ਗਿਆ, ਔਖੀ ਮੰਜ਼ਲ ਚੀਰ।*
*ਝੱਲ ਤਸੀਹੇ ਜਬਰ ਦੇ, ਝੁਕਿਆ ਨਹੀਂ ਵਰਿਆਮ।*
*ਸਿਰੜ, ਸਿੱਦਕ ਸੀ ਕਰ ਗਿਆ, ਉੱਚਾ ਉਸਦਾ ਨਾਮ।*
*ਮਰਦਾਂ ਵਾਂਗੂ ਸੂਰਮਾ, ਪ੍ਰਣ ਆਪਣੇ ਨੂੰ ਪਾਲ।*
*ਜੂਝ ਮੋਇਆ ਨਹੀਂ ਡੋਲਿਆ, ਸਾਹਮਣੇ ਤੱਕ ਕੇ ਕਾਲ।*
*ਜ਼ੁਲਮ ਜਬਰ ਦੇ ਸਾਹਮਣੇ, ਡਟਿਆ ਵਾਂਗ ਪਹਾੜ।*
*ਕਹਿਰੀ ਹੱਲੇ ਜਬਰ ਦੇ, ਸਕੇ ਨਾ ਰੂਹ ਲਤਾੜ।*
*ਲਾਇਆ ਪੁੱਜ ਕੇ ਜਾਬਰਾਂ, ਆਪਣਾ ਸਾਰਾ ਜ਼ੋਰ।*
*ਐਪਰ ਸਿੰਘ ਸਰਦਾਰ ਦੀ, ਬਦਲ ਨਾ ਸਕੇ ਤੋਰ।*
*ਵੱਡੀ ਭਾਵੇਂ ਉਮਰ ਸੀ, ਆਤਮਾ ਸੀ ਬਲਵਾਨ*
*ਸਿੱਖਣ ਉਸ ਤੋਂ ਸੂਰਮੇ, ਕਿਵੇ ਵਾਰਨੀ ਜਾਨ।*
*ਨਿਮਰ ਹੈਸੀ ਆਪ ਉਹ, ਪਰ ਸੀ ਸਿਰੜ ਅਮੋੜ।*
*ਵਿਰਲਾ ਕੋਈ ਲੱਭਦਾ, ਜਗ 'ਤੇ ਉਸ ਦਾ ਜੋੜ।*
*ਦਾਤਾ ਭੀ ਸੀ ਭਗਤ ਸੀ, ਬੀਰਤਾ ਦਾ ਸੀ ਪੁੰਜ।*
*ਤੁਰਿਆ ਜਦ ਸੰਸਾਰ ਤੋਂ, ਵਰਤ ਗਈ ਸੀ ਸੁੰਞ।*
*ਕਰਕੇ ਉਹਲਾ ਮੌਤ ਦਾ, ਉਹ ਇਕ ਫਰਜ਼ ਨਿਭਾਇ।*
*"ਅਮਰ' ਸਦਾ ਲਈ ਹੋ ਗਿਆ, ਅੰਤ ਸ਼ਹਾਦਤ ਪਾਇ।*
*ਸਫਲ ਹੈ ਉਸ ਦਾ ਜੰਮਣਾ, ਜਗ ਜੀਵਨ ਪ੍ਰਵਾਨ।*
*ਮਰਨ ਭੀ ਉਸਦਾ ਸਫਲ ਹੈ, ਜਿਸ ਤੇ ਸਾਨੂੰ ਮਾਣ।*
*ਨੌ ਮਹੀਨੇ ਦੁੱਖ ਸਹਿ, ਲੁਛ ਲੁਛ ਤਿਆਗ ਸਰੀਰ।*
*ਤੁਰ ਗਿਆ ਕਿਹੜੇ ਦੇਸ਼ ਨੂੰ ਧਰਮੀ, ਯੋਧਾ, ਵੀਰ।* ■

## ਝਬਾਲੀਏ ਭਰਾ

# ਸ. ਅਮਰ ਸਿੰਘ, ਸ. ਸਰਮੁਖ ਸਿੰਘ, ਸ. ਜਸਵੰਤ ਸਿੰਘ

*-ਡਾ.ਅਮਰਜੀਤ ਕੌਰ**

ਇਤਿਹਾਸ ਵਿਚ ਅਜਿਹੇ ਬਹੁਤ ਘੱਟ ਨਾਮ ਹਨ ਜਿਨ੍ਹਾਂ ਵਿਚ ਇਕ ਟੱਬਰ ਦੇ ਸਾਰੇ ਭਰਾਵਾਂ ਨੇ ਕੌਮੀ ਲਹਿਰ ਵਿਚ ਹਿੱਸਾ ਲਿਆ ਹੋਵੇ। ਪੰਜਾਬ ਦੇ ਜ਼ਿਲ੍ਹਾ ਤਰਨ ਤਾਰਨ ਦੇ ਪਿੰਡ ਝਬਾਲ ਨੂੰ ਮਾਣ ਹੈ ਕਿ ਉਸ ਪਿੰਡ ਦੀ ਧਰਤੀ ਦੇ ਜਾਏ ਤਿੰਨੇ ਭਰਾਵਾਂ ਨੇ ਦੇਸ਼ ਦੀ ਅਜ਼ਾਦੀ ਦੀ ਜੰਗ ਵਿਚ ਵੱਧ-ਚੜ੍ਹ ਕੇ ਹਿੱਸਾ ਲਿਆ ਸੀ। ਉਨ੍ਹਾਂ ਨੇ ਆਪਣੇ ਘਰ, ਹਵੇਲੀਆਂ, ਜ਼ਮੀਨਾਂ, ਜਾਇਦਾਦਾਂ ਦੇਸ਼ ਦੀ ਅਜ਼ਾਦੀ ਅਤੇ ਸਿੱਖ ਪੰਥ ਲਈ ਕੁਰਬਾਨ ਕਰ ਦਿੱਤੀਆਂ ਸਨ। ਇਹੋ ਜਿਹੇ ਹੋਣਹਾਰ ਹੀਰਿਆਂ ਦਾ ਜਨਮ ਗੁਪਾਲ ਸਿੰਘ ਪੁੱਤਰ ਸ. ਹਰਿਭਗਤ ਦੇ ਘਰ ਮਾਤਾ ਜੱਸ ਕੌਰ ਦੀ ਕੁੱਖੋਂ ਹੋਇਆ।

ਸ. ਹਰਿਭਗਤ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਪੋਤਰੇ ਕੰਵਲ ਨੌਨਿਹਾਲ ਸਿਘ ਦੀ ਰੈਜਮੈਂਟ ਵਿਚ ਕੁੰਮੇਦਾਨ ਦੇ ਅਹੁਦੇ ਉੱਤੇ ਸਨ। ਇਨ੍ਹਾਂ ਨੇ ਬੀਬੀ ਵੀਰੋ ਜੀ ਦੇ ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਉਸਾਰੀ ਸਮੇਂ ਹੱਥੀਂ ਸੇਵਾ ਕੀਤੀ ਸੀ। ਇਕ ਦਿਨ ਆਪਣੇ ਦੁਸ਼ਾਲੇ ਵਿਚ ਇੱਟਾਂ ਢੋ ਰਹੇ ਸਨ ਤਾਂ ਲਾਗਿਓਂ ਕਿਸੇ ਨੇ ਕਿਹਾ, ਸਰਦਾਰ ਜੀ! ਤੁਸੀਂ ਐਡਾ ਕੀਮਤੀ ਦੁਸ਼ਾਲਾ ਕਿਉਂ ਨਾਸ਼ ਕਰ ਰਹੇ ਹੋ? ਅੱਗੋਂ ਸ. ਹਰਿਭਗਤ ਸਿੰਘ ਨੇ ਕਿਹਾ, "ਗੁਰੂ ਘਰ ਦੀ ਸੇਵਾ ਤੋਂ ਇਹ ਦੁਸ਼ਾਲਾ ਕੀਮਤੀ ਨਹੀਂ ਹੈ।" ਸ਼ਾਹੀ ਠਾਠ-ਬਾਠ ਵਿਚ ਜੀਅ ਰਹੇ ਸ. ਗੁਪਾਲ ਸਿੰਘ ਦੇ ਘਰ ਸ. ਅਮਰ ਸਿੰਘ ਦਾ ਜਨਮ ੧੮੮੮ ਈ: ਸ. ਸਰਮੁਖ ਸਿੰਘ ਦਾ ਜਨਮ ੧੮੯੩ ਈ: ਅਤੇ ਸ. ਜਸਵੰਤ ਸਿੰਘ ਦਾ ਜਨਮ ੧੮੯੮ ਈ:, ਵਿਚ ਝਬਾਲ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ (ਹੁਣ ਤਰਨ ਤਾਰਨ) ਵਿਖੇ ਹੋਇਆ।

ਕਈ ਗੱਲਾਂ ਤਿੰਨਾਂ ਭਰਾਵਾਂ ਦੀਆਂ ਸਾਂਝੀਆਂ ਸਨ, ਜਿਵੇਂ ਤਿੰਨਾਂ ਨੇ ਹੀ ਅਠਵੀਂ ਤਕ ਦੀ ਪੜ੍ਹਾਈ ਪਿੰਡ ਵਿਚ ਹੀ ਕੀਤੀ ਫਿਰ ਤਿੰਨਾਂ ਨੇ ਪਹਿਲਾਂ ਖਾਲਸਾ ਕਾਲਜ ਸਕੂਲ ਤੇ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਿੱਚੋਂ ਵਿਦਿਆ ਪ੍ਰਾਪਤ ਕੀਤੀ।

ਜਦੋਂ ਤਿੰਨੇ ਭਰਾ ਖਾਲਸਾ ਕਾਲਜ ਪੜ੍ਹ ਰਹੇ ਸਨ ਤਾਂ 'ਸਿੰਘ ਸਭਾ ਲਹਿਰ' ਦਾ ਜ਼ੋਰ ਸੀ। ਸੈਂਟਰਲ ਮਾਝਾ ਖਾਲਸਾ ਦੀਵਾਨ ਦੇ ਪ੍ਰਚਾਰ ਦਾ ਜ਼ੋਰ ਸੀ। ਤਿੰਨੇ ਭਰਾ ਇਨ੍ਹਾਂ ਲਹਿਰਾਂ ਦਾ ਅਸਰ ਕਬੂਲਣ ਤੋਂ ਨਾ ਰਹਿ ਸਕੇ।

੧੯੨੧ ਈ: ਵਿਚ ਤਿੰਨੇ ਭਰਾ ਚਾਬੀਆਂ ਦੇ ਮੋਰਚੇ ਵਿਚ ਅਤੇ ੧੯੨੨ ਈ: ਵਿਚ ਗੁਰੂ ਕੇ ਬਾਗ ਦੇ ਮੋਰਚੇ ਵਿਚ ਗ੍ਰਿਫ਼ਤਾਰ ਹੋਏ। ਫਿਰ ਅਜ਼ਾਦੀ ਲਈ ਹਰ ਮੋਰਚੇ ਵਿਚ ਤਿੰਨੇ ਭਰਾ ਸ਼ਾਮਲ ਹੋ ਕੇ ਗ੍ਰਿਫ਼ਤਾਰੀਆਂ ਦਿੰਦੇ ਰਹੇ। ਸਜ਼ਾਵਾਂ ਭੁਗਤਦੇ ਰਹੇ। ਜ਼ੁਰਮਾਨੇ ਭਰਦੇ ਰਹੇ। ਬੇਸ਼ੱਕ ਤਿੰਨਾਂ ਭਰਾਵਾਂ ਦਾ ਇਤਿਹਾਸ ਅੱਡ-ਅੱਡ ਕਰਨਾ

*ਪਿੰਡ ਤੇ ਡਾਕ: ਇੱਬਣ ਕਲਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ। ਮੋ: +੯੧੯੭੮੦੬-੩੫੧੯੭*

ਮੁਸ਼ਕਲ ਹੈ ਫਿਰ ਵੀ ਹਰ ਭਰਾ ਬਾਰੇ ਕੁਝ ਲਿਖਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ:-

**ਸ. ਅਮਰ ਸਿੰਘ ਜੀ:-** ਜਦੋਂ ਬੀ. ਏ. ਵਿਚ ਪੜ੍ਹ ਰਹੇ ਸਨ ਪੁਲੀਸ ਵਿਚ ਭਰਤੀ ਕਰਨ ਆਏ ਅਧਿਕਾਰੀਆਂ ਨੇ ਇਨ੍ਹਾਂ ਦਾ ਕੱਦ-ਕਾਠ ਵੇਖ ਕੇ ਥਾਣੇਦਾਰ ਭਰਤੀ ਕਰ ਲਿਆ। ਇਨ੍ਹਾਂ ਨੇ ਵੇਖਿਆ ਕਿ ਅੰਗਰੇਜ਼ ਅਫ਼ਸਰਾਂ ਦਾ ਭਾਰਤੀ ਅਫ਼ਸਰਾਂ ਪ੍ਰਤੀ ਰਵੱਈਆ ਵਿਤਕਰੇ ਵਾਲਾ ਹੈ ਸੋ ਨੌਕਰੀ ਛੱਡ ਕੇ ਪਿੰਡ ਆ ਗਏ ਤੇ ਪਿੰਡ ਦੇ ਸਮਾਜਿਕ ਅਤੇ ਰਾਜਸੀ ਕੰਮਾਂ ਵਿਚ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਸਭ ਤੋਂ ਪਹਿਲਾਂ ਮਜ਼੍ਹਬੀ ਸਿੱਖਾਂ ਨਾਲ ਮੇਲ-ਜੋਲ ਪੈਦਾ ਕੀਤਾ। ਉਨ੍ਹਾਂ ਦੇ ਘਰ ਜਾ ਕੇ ਖਾਣਾ-ਬਹਿਣਾ ਸ਼ੁਰੂ ਕੀਤਾ। ਇਹ ਅਹਿਸਾਸ ਦੁਆਇਆ ਕਿ ਤੁਸੀਂ ਕਿਸੇ ਤੋਂ ਘੱਟ ਨਹੀਂ ਹੋ।

ਉਹ ਇਸਤਰੀਆਂ ਦੇ ਪਰਦਾ ਕਰਨ ਦੇ ਵਿਰੁੱਧ ਸਨ। ਸਭ ਤੋਂ ਪਹਿਲਾਂ ਆਪਣੇ ਘਰ ਦੀਆਂ ਇਸਤਰੀਆਂ ਦੇ ਘੁੰਡ ਲੁਹਾਏ, ਬਿਨਾ ਦਾਜ ਲਏ-ਦਿੱਤੇ ਵਿਆਹ ਕੀਤੇ।

੧੯੧੯ ਈ: ਵਿਚ ਸੈਂਟਰਲ ਸਿੱਖ ਲੀਗ ਤੇ ਸਰਕਾਰੀ ਆਦਮੀਆਂ ਦਾ ਕਬਜ਼ਾ ਸੀ। ਆਪ ਨੇ ਇਸ ਲੀਗ ਵਿਚ ਆਪਣੇ ਮੈਂਬਰ ਭਰਤੀ ਕਰ ਕੇ ਲੀਗ ਉੱਤੇ ਕਬਜ਼ਾ ਕੀਤਾ।

੧੯੨੧ ਈ: ਵਿਚ ਚਾਬੀਆਂ ਦੇ ਮੋਰਚੇ ਵਿਚ ਗ੍ਰਿਫ਼ਤਾਰ ਹੋਏ ਤੇ ਮੀਆਂ ਵਾਲੀ ਦੀ ਜੇਲ੍ਹ ਵਿਚ ਰਹੇ। ਜਿੱਥੇ ਸ. ਖੜਕ ਸਿੰਘ ਅਤੇ ਮੌਲਾਨਾ ਅਬਦੁਲ ਕਲਾਮ ਅਜ਼ਾਦ ਵੀ ਕੈਦ ਸਨ।

ਦੂਜੀ ਸਿਵਲ ਨਾ-ਫੁਰਮਾਨੀ ਲਹਿਰ ਜੋ ਜਲ੍ਹਿਆਂ ਵਾਲੇ ਬਾਗ ਤੋਂ ਸ਼ੁਰੂ ਹੋਈ ਸੀ। ਜਿਸ ਦੇ ਤਿੰਨ ਡਿਕਟੇਟਰ-- ਡਾ. ਕਿਚਲੂ, ਡਾ. ਸਤਪਾਲ ਅਤੇ ਤੀਜੇ ਸ. ਅਮਰ ਸਿੰਘ ਝਬਾਲ ਸਨ। ਆਪਣੇ ਦੋਵਾਂ ਭਰਾਵਾਂ ਨਾਲ ਗ੍ਰਿਫ਼ਤਾਰ ਹੋਏ।

ਤਿੰਨਾਂ ਭਰਾਵਾਂ ਇੱਕ ਸਾਲ ਦੀ ਜੇਲ੍ਹ ਕੱਟੀ। ੧੯੪੨ ਈ: ਵਿਚ ਫਿਰ ਦੋ ਸਾਲ ਦੀ ਜੇਲ ਕੱਟੀ। ਕਿਸਾਨ ਮੋਰਚੇ ਵਿਚ ਫਿਰ ਗ੍ਰਿਫ਼ਤਾਰੀ ਦਿੱਤੀ। ਇਸ ਤਰ੍ਹਾਂ ਆਪ ਕਈ ਥਾਂਈਂ ਜੇਲ੍ਹਾਂ ਵਿਚ ਰਹੇ। ੧੯੪੭ ਈ: ਵਿਚ ਆਪਣੇ ਪਿੰਡ ਦੇ ਮੁਸਲਮਾਨ ਭਰਾਵਾਂ ਨੂੰ ਸੁਰੱਖਿਅਤ ਪਾਕਿਸਤਾਨ ਪਹੁੰਚਾਇਆ।

ਸ. ਅਮਰ ਸਿੰਘ ਦਾ ਇੱਕੋ ਪੁੱਤਰ ਸ. ਉਪਕਾਰ ਸਿੰਘ ਅਤੇ ਨੂੰਹ ਬੀਬੀ ਪ੍ਰਕਾਸ਼ ਕੌਰ ਸੀ। ਇਹ ਦੋ ਵਾਰੀ ਰਮਦਾਸ ਹਲਕੇ ਤੋਂ ਐਮ. ਐਲ. ਏ. ਬਣੇ ਸਨ।

੨੮ ਮਾਰਚ, ੧੯੬੨ ਈ: ਨੂੰ ਸ. ਅਮਰ ਸਿੰਘ ਗੁਰੂ-ਚਰਨਾਂ ਵਿਚ ਬਿਰਾਜ ਗਏ।

**ਸ. ਸਰਮੁਖ ਸਿੰਘ:-** ੧੯੨੧-੨੨ ਵਿਚ ਦੋਵਾਂ ਭਰਾਵਾਂ ਨਾਲ ਚਾਬੀਆਂ ਦੇ ਮੋਰਚੇ ਅਤੇ ਗੁਰੂ ਦੇ ਬਾਗ ਦੇ ਮੋਰਚਿਆਂ ਵਿਚ ਗ੍ਰਿਫ਼ਤਾਰ ਹੋ ਕੇ ਰਿਹਾਅ ਹੋਣ ਤੋਂ ਬਾਅਦ ਆਪ ਜੀ ਨੇ ਸ੍ਰੀ ਅੰਮ੍ਰਿਤਸਰ ਵਿਚ 'ਖਾਲਸਾ ਬਰਾਦਰੀ' ਬਣਾਈ ਜੋ ਮਜ਼੍ਹਬੀਆਂ ਵਿੱਚੋਂ ਸਿੰਘ ਸਜੇ ਸਨ।

ਨਵੇਂ ਸਜੇ ਸਿੰਘ ਭਾਈ ਮਹਿਤਾਬ ਸਿੰਘ ਬੀਰ ਦੀ ਅਗਵਾਈ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਦਰਬਾਰ ਸਾਹਿਬ ਗਏ। ਭਾਈ ਮਹਿਤਾਬ ਸਿੰਘ ਬੀਰ ਸੰਤ

ਲਖਮੀਰ ਸਿੰਘ ਦੇ ਪੁੱਤਰ ਸਨ ਜੋ ਕੁਝ ਸਮਾਂ ਪਹਿਲਾਂ ਮਾਸਟਰ ਕਰੀਮ ਬਖਸ਼ ਮੁਸਲਮਾਨ ਤੋਂ ਸਿੰਘ ਸਜੇ ਸਨ।

ਸ. ਸਰਮੁਖ ਸਿੰਘ ਦੇ ਨਾਲ ਖਾਲਸਾ ਕਾਲਜ ਦੇ ਕਈ ਵਿਦਿਆਰਥੀ ਅਤੇ ਪ੍ਰੋਫ਼ੈਸਰ ਨਾਲ ਲੈ ਕੇ ਭਾਈ ਮਹਿਤਾਬ ਸਿੰਘ ਬੀਰ ਦੀ ਹਮਾਇਤ 'ਤੇ ਪਹੁੰਚ ਗਏ। ਸ੍ਰੀ ਹਰਿਮੰਦਰ ਸਾਹਿਬ ਦੇ ਮਹੰਤਾਂ ਨੇ ਪ੍ਰਸ਼ਾਦ ਦੀ ਅਰਦਾਸ ਕਰਨ ਤੋਂ ਨਾਂਹ ਕਰ ਦਿੱਤੀ। ਉਸ ਸਮੇਂ ਪ੍ਰੋਫ਼ੈਸਰ ਬਾਵਾ ਹਰਿਕ੍ਰਿਸ਼ਨ ਸਿੰਘ ਨੇ ਅਰਦਾਸਾ ਕੀਤਾ ਕਿ ਸ. ਤੇਜਾ ਸਿੰਘ ਭੁੱਚਰ ਅਤੇ ਜਥੇਦਾਰ ਕਰਤਾਰ ਸਿੰਘ ਝੱਬਰ ਵੀ ਪਹੁੰਚ ਗਏ। ਦੋਵਾਂ ਧਿਰਾਂ ਨੇ ਅੰਤ ਫੈਸਲਾ ਸ੍ਰੀ ਗੁਰੂ ਗ੍ਰੰਥ ਸਾਹਿਬ 'ਤੇ ਛੱਡ ਦਿੱਤਾ। ਜਦੋਂ ਹੁਕਮ ਲਿਆ ਗਿਆ ਤਾਂ ਗੁਰੂ ਸਾਹਿਬ ਵੱਲੋਂ ਸਹਿਮਤੀ ਦਾ ਜਦੋਂ ਹੁਕਮ ਮਿਲ ਗਿਆ ਤਾਂ ਸਾਰਿਆਂ ਨੇ ਧੰਨ ਸ੍ਰੀ ਗੁਰੂ ਰਾਮਦਾਸ ਉਚਾਰਨ ਕਰਦਿਆਂ ਹੋਇਆਂ ਪ੍ਰਸ਼ਾਦ ਵਰਤਾਇਆ।

੧੫ ਨਵੰਬਰ, ੧੯੨੦ ਈ: ਨੂੰ ਅਕਾਲ ਤਖਤ ਸਾਹਿਬ ਵਿਖੇ ੧੭੫ ਤਿਆਰ-ਬਰ-ਤਿਆਰ ਸਿੰਘਾਂ ਦੀ ਕਮੇਟੀ ਬਣਾਈ ਗਈ। ਜਦੋਂ ਸ਼੍ਰੋਮਣੀ ਅਕਾਲੀ ਦਲ ਕਾਇਮ ਕੀਤਾ ਗਿਆ ਤਾਂ ਉਸ ਦੇ ਪ੍ਰਧਾਨ ਸ. ਸਰਮੁਖ ਸਿੰਘ ਝਬਾਲ ਨੂੰ ਬਣਾਇਆ ਗਿਆ।

੧੯੨੩ ਈ: ਵਿਚ ਸ਼੍ਰੋਮਣੀ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਗੈਰ-ਕਨੂੰਨੀ ਕਰਾਰ ਦਿੱਤਾ ਗਿਆ ਤਾਂ ਸ. ਸਰਮੁਖ ਸਿੰਘ ਸ਼੍ਰੋਮਣੀ ਕਮੇਟੀ ਦੇ ਪਹਿਲੇ ਜਥੇ ਨਾਲ ਕੈਦ ਹੋਏ। ਤਿੰਨ ਸਾਲ ਜੇਲ ਵਿਚ ਰਹੇ। ੧੯੨੫ ਈ: ਵਿਚ ਗੁਰਦੁਆਰਾ ਐਕਟ ਪਾਸ ਹੋਣ 'ਤੇ ਜੈਤੋ ਦਾ ਮੋਰਚਾ ਖਤਮ ਹੋ ਗਿਆ।

੧੯੩੦ ਈ: ਵਿਚ ਦੂਜੀ ਸਿਵਲ ਨਾ-ਫੁਰਮਾਨੀ ਵਿਚ ਆਪ ਫਿਰ ਆਪਣੇ ਭਰਾਵਾਂ ਸਮੇਤ ਕੈਦ ਹੋਏ। ਇਕ ਸਾਲ ਦੀ ਕੈਦ ਤੇ ਜ਼ੁਰਮਾਨਾ ਹੋਇਆ।

ਸ. ਸਰਮੁਖ ਸਿੰਘ ਆਪਣੀ ਉਮਰ ਦੇ ਅਖੀਰੀ ਸਾਲਾਂ ਵਿਚ ਬਿਮਾਰ ਹੋ ਗਏ। ਆਪਣੇ ਸਾਥੀ ਸ. ਸੱਜਣ ਸਿੰਘ ਮਰਗਿੰਦਪੁਰੀ ਨਾਲ ਆਪਣੇ ਸ੍ਰੀ ਅੰਮ੍ਰਿਤਸਰ ਵਾਲੇ ਮਕਾਨ ਵਿਚ ਸਟੱਡੀ ਸਰਕਲ ਲਾਉਂਦੇ ਰਹੇ। ਸ. ਸਰਮੁਖ ਸਿੰਘ ਜੀ ਦਾ ਪੁੱਤਰ ਸ. ਪ੍ਰਤਾਪ ਸਿੰਘ ਸੀ ਜੋ ਪਿਤਾ ਵਾਂਗ ਹੀ ਅਜ਼ਾਦੀ ਘੁਲਾਟੀਆ ਸੀ। ਸ. ਸਰਮੁਖ ਸਿੰਘ ੧੬ ਅਪ੍ਰੈਲ, ੧੯੮੨ ਨੂੰ ਅਕਾਲ ਚਲਾਣਾ ਕਰ ਗਏ।

**ਸ. ਜਸਵੰਤ ਸਿੰਘ ਝਬਾਲ:-** ਅੰਗਰੇਜ਼ਾਂ ਨੇ ਲਾਟ ਸਾਹਿਬ ਦੀ ਕੋਠੀ ਨੂੰ ਸਿੱਧਾ ਰਾਹ ਕੱਢਣ ਲਈ ਗੁਰਦੁਆਰਾ ਰਕਾਬ ਗੰਜ ਦਿੱਲੀ ਦੀ ਕੰਧ ਢਾਹ ਦਿੱਤੀ ਸੀ। ਕੰਧ ਨੂੰ ਦੁਬਾਰਾ ਉਸੇ ਹੀ ਥਾਂ ਬਣਾਉਣ ਲਈ ਲਾਏ ਮੋਰਚੇ ਸਮੇਂ ਜਦੋਂ ਸ. ਸਰਦੂਲ ਸਿੰਘ ਕਵੀਸ਼ਰ ਨੇ ਇੱਕ ਸੌ ਮਰਜੀਵੜਿਆਂ ਦੇ ਪੁੱਜਣ ਦੀ ਅਪੀਲ ਕੀਤੀ ਸੀ ਤਾਂ ਉਸ ਸਮੇਂ ਆਪਣੇ ਲਹੂ ਨਾਲ ਦਸਤਖ਼ਤ ਕਰਨ ਵਾਲੇ ਪਹਿਲੇ ਵੀਰ ਸ. ਜਸਵੰਤ ਸਿੰਘ ਝਬਾਲ ਸਨ।

ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਤੋਂ ਬਾਅਦ ਸਰਕਾਰ ਵੱਲੋਂ ਕੀਤੀ ਗਈ ਸਖਤੀ ਵਿਰੁੱਧ ਕੋਈ ਅਮਲੀ ਕਦਮ ਉਠਾਉਣ ਲਈ ਪੰਥ ਪਾਸੋਂ ਮੰਗ ਕੀਤੀ

ਗਈ ਕਿ ਆਪਣੇ ਆਪ ਨੂੰ ਜਥੇਬੰਦ ਕਰੋ ਅਤੇ ਜਿਹੜੇ ਪੰਥਕ ਯੋਧੇ ਕੁਰਬਾਨੀ ਕਰਨਾ ਚਾਹੁਣ, ਉਹ ਆਪਣੇ ਨਾਮ ਦਰਜ ਕਰਾਉਣ। ਸ. ਜਸਵੰਤ ਸਿੰਘ ਨੇ ਚੇਤ ਦੀ ਮੱਸਿਆ ਵਾਲੇ ਦਿਨ ੧੯੨੧ ਈ: ਨੂੰ ਇਹੋ ਜਿਹੀ ਤਕਰੀਰ ਕੀਤੀ ਕਿ ਪੰਜ ਸੌ ਸਿੰਘਾਂ ਨੇ ਕੁਰਬਾਨੀ ਦੇਣ ਵਾਸਤੇ ਆਪਣੇ ਨਾਮ ਪੇਸ਼ ਕਰ ਦਿੱਤੇ। ਸਰਕਾਰ ਨੇ ਤਕਰੀਰ ਦੇਣ ਦੇ ਦੋਸ਼ ਵਿਚ ੧੧ ਮਈ, ੧੯੨੧ ਈ: ਨੂੰ ੧੦੦੦ ਰੁਪਏ ਜ਼ੁਰਮਾਨਾ ਤੇ ਛੇ ਹਫਤੇ ਕੈਦ ਦੀ ਸਜ਼ਾ ਦੇ ਕੇ ਅਟਕੋਂ ਪਾਰ ਡੇਰਾ ਗਾਜ਼ੀ ਖਾਂ ਭੇਜ ਦਿੱਤਾ। ਇੱਕ ਹਜ਼ਾਰ ਰੁਪਏ ਆਪ ਜੀ ਦੀ ਜਾਇਦਾਦ ਦੀਆਂ ਕੁਰਕੀਆਂ ਨਾਲ ਵਸੂਲ ਕੀਤਾ। ੧੯੨੧ ਈ: ਵਿਚ ਆਪ ਸ਼੍ਰੋਮਣੀ ਗੁਰਦੁਆਰਾ ਵਰਕਿੰਗ ਕਮੇਟੀ ਦੇ ਮੈਂਬਰ ਅਤੇ ਖਾਲਸਾ ਕਾਲਜ ਕੌਂਸਲ ਦੇ ਮੈਂਬਰ ਸਨ।

੨੬ ਨਵੰਬਰ, ੧੯੨੧ ਈ: ਨੂੰ ਚਾਬੀਆਂ ਦੇ ਮੋਰਚੇ ਵਿਚ ਪੰਜ ਮਹੀਨੇ ਜੇਲ ਤੇ ਇਕ ਹਜ਼ਾਰ ਜ਼ੁਰਮਾਨਾ ਹੋਇਆ। ਜਦੋਂ ਬਾਹਰ ਆਏ ਤਾਂ ਪਿੰਡ ਦੇ ਵਾਲੰਟੀਅਰਾਂ ਦਾ ਜਥਾ ਬਣਾ ਕੇ ਸਰਕਾਰ ਵਿਰੁੱਧ ਜਲੂਸ ਕਢਿਆ ਤਾਂ ੭ ਫਰਵਰੀ, ੧੯੨੨ ਈ: ਨੂੰ ਢਾਈ ਸਾਲ ਦੀ ਕੈਦ ਤੇ ਪੰਜ ਸੌ ਜੁਰਮਾਨਾ ਕਰ ਕੇ ਤੀਜੀ ਵਾਰੀ ਡੇਰਾ ਗਾਜ਼ੀ ਖਾਂ ਦੀ ਜੇਲ੍ਹ ਵਿਚ ਭੇਜ ਦਿੱਤਾ।

ਸ. ਜਸਵੰਤ ਸਿੰਘ ਅਤੇ ਉਨ੍ਹਾਂ ਦੇ ਭਰਾਵਾਂ ਦਾ ਪਿੰਡ ਵਿਚ ਇੰਨਾ ਰਸੂਖ ਸੀ ਕਿ ਆਪ ਦੇ ਖ਼ਿਲਾਫ਼ ਸਾਰੇ ਪਿੰਡ ਵਿੱਚੋਂ ਇਕ ਵੀ ਗਵਾਹੀ ਨਾ ਲੱਭੀ। ਇਸ ਤੋਂ ਖਫਾ ਹੋ ਕੇ ਸਰਕਾਰ ਨੇ ਪਿੰਡ ਨੂੰ ਦਸ ਹਜ਼ਾਰ ਰੁਪਿਆ ਜ਼ੁਰਮਾਨਾ ਪਾ ਦਿੱਤਾ। ਜੋ ਪਿੰਡ ਵਾਲਿਆਂ ਨੇ ਖਿੜੇ ਮੱਥੇ ਭਰ ਦਿੱਤਾ।

੨੨ ਜਨਵਰੀ, ੧੯੨੩ ਈ: ਨੂੰ ਆਪ ਜੀ ਦੀ ਕਾਲੀ ਦਸਤਾਰ ਜਬਰਨ ਉਤਾਰੀ ਗਈ ਤਾਂ ਆਪ ਜੀ ਨੇ ਕਛਹਿਰੇ ਤੋਂ ਛੁੱਟ ਸਾਰੇ ਕੱਪੜੇ ਉਤਾਰ ਦਿੱਤੇ। ਕਾਲੀ ਦਸਤਾਰ ਦੇ ਝਗੜੇ ਅਤੇ ਕੱਪੜੇ ਨਾ ਪਾਉਣ ’ਤੇ ੧੯੨੪ ਈ: ਨੂੰ ਨੌ ਮਹੀਨੇ ਹੋਰ ਸਜ਼ਾ ਵਧਾ ਦਿੱਤੀ। ਇਸ ਕੈਦ ਸਮੇਂ ਕਾਲ-ਕੋਠੜੀ ਵਿਚ ਬੇੜੀਆਂ ਪਾ ਕੇ ਰੱਖਿਆ।

੧੯੨੫ ਈ: ਵਿਚ ਸ. ਜਸਵੰਤ ਸਿੰਘ ਤਿੰਨ ਸਾਲ ੨੧ ਦਿਨ ਪਿੱਛੋਂ ਬਾਹਰ ਆਏ। ੪ ਨਵੰਬਰ, ੧੯੨੫ ਈ: ਨੂੰ ਆਪ ਜੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਜਨਰਲ ਸਕੱਤਰ ਚੁਣ ਲਿਆ ਗਿਆ। ੧੯੨੭ ਈ: ਵਿਚ ਸ੍ਰੀ ਦਰਬਾਰ ਸਾਹਿਬ ਕਮੇਟੀ ਦੇ ਪ੍ਰਧਾਨ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬਿਨ੍ਹਾ ਮੁਕਾਬਲਾ ਮੈਂਬਰ ਬਣਾਏ ਗਏ। ਫਿਰ ੧੯੩੦ ਈ: ਵਿਚ ਲਾਇਲਪੁਰ ਜ਼ਿਲ੍ਹੇ ਦੀ ਕਮੇਟੀ ਦੇ ਪਹਿਲੇ ਪ੍ਰਧਾਨ ਬਣਨ ਕਰਕੇ ਤਿੰਨ ਮਹੀਨੇ ਦੀ ਸਖਤ ਕੈਦ ਅਤੇ ਇਕ ਹਜ਼ਾਰ ਜ਼ੁਰਮਾਨਾ ਹੋਇਆ। ਜੇਲ੍ਹ ਤੋਂ ਬਾਹਰ ਆਏ ਤਾਂ ਆਪ ਜੀ ਦੀ ਧਰਮ ਪਤਨੀ ਦਾ ਦੇਹਾਂਤ ਹੋ ਗਿਆ। ਘਰੋਗੀ ਮੁਸੀਬਤ ਦੇ ਨਾਲ ਜੁਰਮਾਨੇ ਦੇ ਇਵਜ਼ ਵਿਚ ਆਪ ਜੀ ਦੇ ਮੁਰੱਬੇ ਕੁਰਕ ਕੀਤੇ ਗਏ। ਪਸਤੌਲ, ਬੰਦੂਕ ਅਤੇ ਘਰ ਦਾ ਸਾਰਾ ਸਾਮਾਨ ਜਬਤ ਕਰ ਲਿਆ ਗਿਆ ਪਰ ਆਪ ਰਤਾ ਨਾ ਡੋਲੇ। ਜੁਲਾਈ, ੧੯੩੩ ਈ: ਨੂੰ ਗੁਰਦੁਆਰਾ ਚੋਣਾਂ ਵਿਚ ਆਪ ਜੀ ਨੂੰ ਦਰਬਾਰ ਸਾਹਿਬ ਕਮੇਟੀ ਦਾ ਪ੍ਰਧਾਨ ਬਣਾਇਆ

ਗਿਆ ਤਾਂ ਉਸ ਸਮੇਂ ਕਮੇਟੀ ਦੀ ਮਾਇਕ ਦਸ਼ਾ ਕਮਜ਼ੋਰ ਸੀ। ਆਪ ਨੇ ਪੂਰਾ ਧਿਆਨ ਦੇ ਕੇ 'ਗੁਰੂ ਰਾਮਦਾਸ ਸਰਾਂ' ਨੂੰ ਮੁਕੰਮਲ ਕਰਵਾਇਆ। ਫਿਰ ਹੋਰ ਵੀ ਜਾਇਦਾਦਾਂ ਖਰੀਦੀਆਂ। ਜਿਸ ਦਿਨ ਕਮੇਟੀ ਨੂੰ ਛੱਡਿਆ ਉਸ ਦਿਨ ਕਮੇਟੀ ਦੇ ਫੰਡਾਂ ਵਿਚ ਇੱਕ ਲੱਖ ਪੰਜੀ ਹਜ਼ਾਰ ਰੁਪਏ ਜਮ੍ਹਾਂ ਸਨ।

ਇਸੇ ਤਰ੍ਹਾਂ ਆਪਣੇ ਪਿੰਡ ਵੱਲ ਵੀ ਪੂਰਾ ਧਿਆਨ ਦਿੰਦੇ ਰਹੇ। ਹਮੇਸ਼ਾਂ ਸਰਬ-ਸੰਮਤੀ ਨਾਲ ਪੰਚਾਇਤ ਕਮੇਟੀ ਦੇ ਪ੍ਰਧਾਨ ਅਤੇ ਦੇ ਅਹੁਦਿਆਂ 'ਤੇ ਰਹੇ। ੧੯੪੭ ਈ: ਵਿਚ ਰੀਫਿਊਜੀਆਂ ਦੇ ਮੁੜ-ਵਸੇਬੇ ਲਈ ਰਾਤ ਦਿਨ ਇੱਕ ਕਰ ਦਿੱਤਾ।

ਝਬਾਲ ਦਾ ਮਹਾਨ ਯੋਧਾ ੨੩ ਜੁਲਾਈ, ੧੯੫੪ ਈ: ਨੂੰ ਕੈਂਸਰ ਦੀ ਨਾਮੁਰਾਦ ਬਿਮਾਰੀ ਨੇ ਆਪਣੀ ਬੁੱਕਲ ਵਿਚ ਲੈ ਲਿਆ।

ਬੇਸ਼ੱਕ ਅੱਜ ਇਹ ਤਿੰਨੇ ਝਬਾਲ ਭਰਾ ਸਾਡੇ ਵਿਚ ਨਹੀਂ ਹਨ ਪਰ ਇਨ੍ਹਾਂ ਨੂੰ ਦੇਸ਼-ਪੰਥ ਲਈ ਕੀਤੇ ਕੰਮਾਂ ਲਈ ਸਦਾ ਯਾਦ ਕੀਤਾ ਜਾਵੇਗਾ।

ਤਿੰਨਾਂ ਬਹਾਦਰ ਪੁੱਤਰਾਂ ਦੀ ਮਾਂ ਬੀਬੀ ਜੱਸ ਕੌਰ ਵੀ ਬਹੁਤ ਜੇਰੇ ਵਾਲੀ ਇਸਤਰੀ ਸੀ। ਜਦੋਂ ਤਿੰਨੇ ਭਰਾ ਗ੍ਰਿਫ਼ਤਾਰ ਹੋ ਗਏ ਤਾਂ ਮਾਈਆਂ ਬੀਬੀਆਂ ਅਫਸੋਸ ਕਰਨ ਆ ਗਈਆਂ। ਮਾਤਾ ਜੀ ਨੇ ਬੜੇ ਧੀਰਜ ਨਾਲ ਕਿਹਾ ਕਿ ਇਹ ਰੋਣ ਦਾ ਸਮਾਂ ਨਹੀਂ ਹੈ, ਸਗੋਂ ਮਾਣ ਕਰਨ ਦਾ ਵੇਲਾ ਹੈ। ਮੇਰੇ ਪੁੱਤ ਕਿਸੇ ਚੋਰੀ-ਡਾਕੇ ਵਿਚ ਕੈਦ ਨਹੀਂ ਹੋਏ। ਉਹ ਧਰਮ ਦੇ ਕੰਮ ਵਿਚ ਗਏ ਹਨ। ਮੈਂ ਆਪਣੀ ਕੁੱਖ ਨੂੰ ਅੱਜ ਸਫਲ ਹੋਈ ਸਮਝਦੀ ਹਾਂ।

ਸ. ਗੁਪਾਲ ਸਿੰਘ ਸ਼ਾਹੀ ਠਾਠ ਨਾਲ ਰਹਿੰਦੇ ਸਨ। ਉਹ ਸ਼ਿਕਾਰ ਖੇਡਣ ਦੇ ਸ਼ੌਕੀਨ ਸਨ। ਜਿਸ ਕਰਕੇ ਬਾਹਰ ਠਹਿਰਨ ਲਈ ਤੰਬੂ ਕਨਾਤਾਂ ਬਣਵਾਈਆਂ ਹੋਈਆਂ ਸਨ। ਜਦੋਂ ਮਾਤਾ ਜੀ ਨੂੰ ਪਤਾ ਲੱਗਾ ਕਿ ਗੁਰੂ ਕੇ ਬਾਗ ਦੇ ਜ਼ਖ਼ਮੀਆਂ ਲਈ ਕੋਈ ਛਾਂ ਦਾ ਪ੍ਰਬੰਧ ਨਹੀਂ ਤਾਂ ਮਾਤਾ ਜੀ ਨੇ ਉਸੇ ਵੇਲੇ ਸਾਰਾ ਸਾਮਾਨ ਗੱਡਿਆਂ 'ਤੇ ਲਦਾ ਕੇ ਅਕਾਲੀ ਮਾਰਕੀਟ ਸ੍ਰੀ ਅੰਮ੍ਰਿਤਸਰ ਭੇਜ ਦਿੱਤਾ ਤੇ ਕਹਿ ਭੇਜਿਆ, ਇਹ ਸਾਮਾਨ ਜ਼ਖ਼ਮੀਆਂ ਦੀ ਸੇਵਾ ਲਈ ਵਰਤਿਆ ਜਾਏ। ਫਿਰ ਆਪ ਵੀ ਬੀਬੀਆਂ ਦਾ ਜਥਾ ਲੈ ਕੇ ਜ਼ਖ਼ਮੀਆਂ ਦੀ ਦੇਖ-ਭਾਲ ਤੇ ਮਲ੍ਹੱਮ-ਪੱਟੀ ਲਈ ਜਾਂਦੇ ਰਹੇ ਸਨ।

ਤਿੰਨਾਂ ਭਰਾਵਾਂ ਦੇ ਮੁਰੱਬਿਆਂ ਦੇ ਹਿਸਾਬ ਨਾਲ ਪੈਲੀਆਂ, ਕੀਮਤੀ ਸਾਮਾਨ, ਹਥਿਆਰ ਸਭ ਜੁਰਮਾਨਿਆਂ ਵਿਚ ਕੁਰਕ ਹੋ ਗਏ। ਕਈ ਚਸ਼ਮਦੀਦ ਬਜ਼ੁਰਗਾਂ ਦਾ ਕਹਿਣਾ ਹੈ ਕਿ ਤਰਨ ਤਾਰਨ ਥਾਣੇ ਵਿਚ ਕਈ ਚਿਰ ਇਨ੍ਹਾਂ ਦੇ ਘਰ ਦਾ ਸਾਮਾਨ ਰੁਲਦਾ ਰਿਹਾ ਪਰ ਕੋਈ ਬੋਲੀ ਦੇਣ ਨਾ ਆਇਆ। ਕਿੱਥੇ ਖਤਮ ਹੋਇਆ? ਕੀ ਬਣਿਆ? ਸਰਕਾਰ ਜਾਣੇ। ਚਸ਼ਮਦੀਦ ਇਨ੍ਹਾਂ ਦੇ ਬੜੇ ਵੱਡੇ ਘਰ ਦੀ ਬਹੁਤ ਵੱਡੀ ਹਵੇਲੀ ਨੂੰ ਅੱਖੀਂ ਵੇਖਣ ਦੀ ਹਾਮੀ ਭਰਦੇ ਹਨ। ਜਿਸ ਵਿਚ ਟਿੰਡਾਂ ਵਾਲਾ ਖੂਹ ਸੀ। ਪਰ ਅੱਜ ਕੁਝ ਵੀ ਨਹੀਂ। ਕਾਸ਼! ਉਹ ਕਦੀ ਯਾਦਗਾਰ ਵਜੋਂ ਸੰਭਾਲ ਲਈ ਜਾਂਦੀ।

■

# ਬਾਬਾ ਮੋਹਰਿ ਸਿੰਘ ਦਾ ਫੱਕਰਨਾਮਾ

*-ਡਾ. ਧਰਮ ਸਿੰਘ**

ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਲਈ ਸਿੱਖ ਸੰਪਰਦਾਵਾਂ ਦਾ ਯੋਗਦਾਨ ਸਰਬ-ਵਿਦਿਤ ਹੈ। ਅਠਾਰ੍ਹਵੀਂ ਸਦੀ ਦੇ ਜੁਗਗਰਦੀ ਅਤੇ ਮੁਸ਼ਕਲ ਹਾਲਾਤ ਵਿਚ ਜਦ ਆਮ ਸਿੱਖਾਂ ਦਾ ਸ਼ਹਿਰਾਂ, ਪਿੰਡਾਂ ਜਾਂ ਕਸਬਿਆਂ ਵਿਚ ਵੱਸਣਾ ਦੁਭਰ ਹੋ ਗਿਆ ਸੀ ਤਾਂ ਇਹ ਸੰਪਰਦਾਈ ਸੰਤ ਮਹਾਤਮਾ ਹੀ ਸਨ ਜਿਨ੍ਹਾਂ ਨੇ ਗੁਰਧਾਮਾਂ ਦੀ ਸਾਂਭ-ਸੰਭਾਲ, ਗੁਰਬਾਣੀ ਨੂੰ ਪ੍ਰਚਾਰਨ ਅਤੇ ਸਿੱਖ ਸਿਧਾਂਤਾਂ ਦੀ ਵਿਆਖਿਆ ਲਈ ਪੂਰੀ ਤਨਦੇਹੀ ਨਾਲ ਕੰਮ ਕੀਤਾ। ਇਨ੍ਹਾਂ ਸਿੱਖ ਸੰਪਰਦਾਵਾਂ ਵਿਚ ਚਾਰ ਸੰਪਰਦਾਵਾਂ-- ਉਦਾਸੀ, ਨਿਰਮਲੇ, ਸੇਵਾ ਪੰਥੀ ਅਤੇ ਗਿਆਨੀ ਵਿਸ਼ੇਸ਼ ਤੌਰ 'ਤੇ ਉੱਲੇਖਯੋਗ ਹਨ। ਥੋੜੇ ਬਹੁਤ ਅੰਤਰ ਨਾਲ ਇਹ ਸਭ ਮਹਾਂਪੁਰਸ਼ ਗੁਰਮਤਿ ਸਿਧਾਂਤਾਂ ਦੇ ਹੀ ਪਹਿਰੇਦਾਰ ਸਨ। ਇਹ ਸਾਰੇ ਦਸ ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣਾ ਇਸ਼ਟ ਮੰਨਦੇ ਹਨ। ਇਨ੍ਹਾਂ ਸੰਪਰਦਾਈ ਸਾਧੂਆਂ ਨੇ ਮੌਖਿਕ ਅਤੇ ਲਿਖਤੀ ਦੋਹਾਂ ਰੂਪਾਂ ਵਿਚ, ਸਿੱਖ ਫ਼ਲਸਫ਼ੇ, ਇਤਿਹਾਸ, ਟੀਕਾਕਾਰੀ, ਦੂਜੀਆਂ ਜ਼ੁਬਾਨਾਂ ਵਿਚ ਲਿਖੀਆਂ ਗਈਆਂ ਪ੍ਰਮਾਣਿਕ ਪੁਸਤਕਾਂ ਦੇ ਅਨੁਵਾਦਾਂ, ਗੁਰਬਾਣੀ ਦੀ ਕੋਸ਼ਕਾਰੀ ਆਦਿ ਅਨੇਕਾਂ ਖੇਤਰਾਂ ਵਿਚ ਸੇਵਾ ਕੀਤੀ ਹੈ। ਇਨ੍ਹਾਂ ਵੱਲੋਂ ਲਿਖਤੀ ਰੂਪ ਵਿਚ ਕੀਤੀ ਗਈ ਸੇਵਾ ਦਾ ਇਕ ਵਿਸ਼ਾਲ ਭੰਡਾਰ ਮੌਜੂਦ ਹੈ ਜੋ ਵਧੇਰੇ ਕਰਕੇ ਹੱਥ-ਲਿਖਤਾਂ ਜਾਂ ਅਣਛਪੀਆਂ ਸੈਂਚੀਆਂ ਦੇ ਰੂਪ ਵਿਚ ਮਿਲਦਾ ਹੈ। ਸੈਂਕੜਿਆਂ ਨਹੀਂ ਬਲਕਿ ਹਜ਼ਾਰਾਂ ਦੀ ਗਿਣਤੀ ਵਿਚ ਅਜਿਹੇ ਗ੍ਰੰਥ ਹਨ ਜੋ ਇਨ੍ਹਾਂ ਦੀ ਘਾਲਣਾ ਦਾ ਸਿੱਟਾ ਹਨ ਪਰ ਬਦਕਿਸਮਤੀ ਨੂੰ ਅਸੀਂ ਇਨ੍ਹਾਂ ਸੰਪਰਦਾਵਾਂ ਦੀ ਮੁਕੰਮਲ ਸਾਹਿਤ ਸੇਵਾ 'ਤੇ ਖੋਜ ਦੀ ਅਣਹੋਂਦ ਕਾਰਨ ਅਣਜਾਣ ਹਾਂ। ਜਦੋਂ ਤੋਂ ਪੰਜਾਬੀ, ਸਿੱਖ ਧਰਮ ਅਧਿਐਨ, ਤੁਲਨਾਤਮਕ ਧਰਮ ਅਧਿਐਨ ਅਤੇ ਦੂਜੇ ਜੁੜਵੇਂ ਵਿਸ਼ਿਆਂ ਦੀ ਉਚੇਰੀ ਪੜ੍ਹਾਈ ਕਰਾਈ ਜਾਣ ਲੱਗੀ ਹੈ, ਉਦੋਂ ਤੋਂ ਐਮ.ਫ਼ਿਲ.; ਪੀਐਚ.ਡੀ ਅਤੇ ਡੀ.ਲਿਟ. ਦੇ ਖੋਜ-ਕਾਰਜਾਂ ਤੋਂ ਇਲਾਵਾ ਪੁਸਤਕਾਂ ਦੇ ਰੂਪ ਵਿਚ ਵੀ ਕੁਝ ਕੰਮ ਹੋਇਆ ਮਿਲਦਾ ਹੈ ਪਰ ਬਹੁਤਾ ਕੁਝ ਕਰਨਾ ਬਾਕੀ ਹੈ।

ਸਿੱਖ ਸੰਪਰਦਾਵਾਂ ਵਿਚ ਨਿਰਮਲ ਸੰਪਰਦਾਇ ਸਿੱਖ ਸਮਾਜ ਦੀ ਇਕ ਅਜਿਹੀ ਸੰਪਰਦਾਇ ਹੈ ਜਿਸ ਦੇ ਜ਼ਿੰਮੇ ਸਿੱਖ ਸਾਹਿਤ ਅਤੇ ਗੁਰਬਾਣੀ ਦੇ ਪਠਨ ਦਾ ਕੰਮ ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਲਾਇਆ ਸੀ। ਬਹੁਤੇ ਵਿਦਵਾਨ ਇਹ ਮੰਨਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ ੧੬੯੬ ਈ: ਵਿਚ ਪੰਜ ਸਿੱਖਾਂ

**ਸਾਬਕਾ ਪ੍ਰੋਫ਼ੈਸਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੮੮੯-੩੯੮੦੮*

(ਭਾਈ ਰਾਮ ਸਿੰਘ, ਭਾਈ ਕਰਮ ਸਿੰਘ, ਭਾਈ ਗੰਡਾ ਸਿੰਘ, ਭਾਈ ਵੀਰ ਸਿੰਘ ਅਤੇ ਭਾਈ ਸੋਭਾ ਸਿੰਘ) ਨੂੰ ਸੰਸਕ੍ਰਿਤ ਪੜ੍ਹਨ ਲਈ ਕਾਸ਼ੀ ਭੇਜਿਆ ਸੀ ਅਤੇ ਵਾਪਸ ਆਉਣ 'ਤੇ ਗੁਰੂ ਜੀ ਨੇ ਉਨ੍ਹਾਂ ਨੂੰ 'ਨਿਰਮਲ ਬੁੱਧ' ਦਾ ਲਕਬ ਆਪ ਬਖ਼ਸ਼ਿਆ ਸੀ। ਅਸੀਂ ਜਾਣਦੇ ਹਾਂ ਕਿ ਗੁਰੂ ਸਾਹਿਬ ਭਾਰਤੀ ਵਿੱਦਿਅਕ ਪਰੰਪਰਾ 'ਤੇ ਬਹੁਤ ਚੰਗੀ ਤਰ੍ਹਾਂ ਜਾਣੂ ਸਨ ਕਿਉਂਕਿ ਪ੍ਰਾਚੀਨ ਯੁੱਗ ਦਾ ਸਾਰਾ ਗਿਆਨ ਸੰਸਕ੍ਰਿਤ ਗ੍ਰੰਥਾਂ ਵਿਚ ਹੀ ਸੀ। ਇਸੇ ਲਈ ਉਨ੍ਹਾਂ ਨੇ ਸਿੱਖਾਂ ਵਿਚ ਸੰਸਕ੍ਰਿਤ ਵਿੱਦਿਆ ਦੇ ਪ੍ਰਚਾਰ-ਪ੍ਰਸਾਰ ਵਿਚ ਉਚੇਚੀ ਦਿਲਚਸਪੀ ਲਈ। ਉਨ੍ਹਾਂ ਦੇ ਵਿੱਦਿਆ ਦਰਬਾਰ ਵਿਚ ਬਵਿੰਜਾ ਕਵੀ ਸਨ, ਜੋ ਨਾ ਕੇਵਲ ਆਪ ਕਵਿਤਾ ਲਿਖਦੇ ਸਗੋਂ ਪਹਿਲਾਂ ਲਿਖੀਆਂ ਪੁਸਤਕਾਂ ਦੇ ਅਨੁਵਾਦ ਵੀ ਕਰਦੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਵਿਦਵਾਨਾਂ ਵੱਲੋਂ ਖਾਸ ਕਰਕੇ ਕਵੀ ਟਹਕਣ ਦਾ 'ਮਹਾਂਭਾਰਤ' ਦਾ ਕੀਤਾ ਗਿਆ ਅਨੁਵਾਦ ਅੱਜ ਵੀ ਪੁਰਾਣੀਆਂ ਲਾਇਬ੍ਰੇਰੀਆਂ ਵਿਚ ਹੱਥ-ਲਿਖਤਾਂ ਦੇ ਰੂਪ ਵਿਚ ਮਿਲਦਾ ਹੈ। ਸਾਰੰਸ਼ ਇਹ ਕਿ ਨਿਰਮਲ ਸੰਪਰਦਾਇ ਦੇ ਯਤਨਾਂ ਸਦਕਾ ਗੁਰਬਾਣੀ ਲੇਖਣ, ਇਸ ਦੀ ਵਿਆਖਿਆ, ਟੀਕਾਕਾਰੀ, ਸਿੱਖ ਇਤਿਹਾਸਕਾਰੀ, ਕੋਸ਼ਕਾਰੀ ਅਤੇ ਅਨੁਵਾਦ ਖੇਤਰਾਂ ਵਿਚ ਕੀਤੀ ਗਈ ਘਾਲਣਾ ਅੱਜ ਸਿੱਖ ਵਿਰਾਸਤ ਦਾ ਅਨਮੋਲ ਖ਼ਜ਼ਾਨਾ ਹੈ। ਜੇਕਰ ਨਿਰਮਲ ਸੰਪਰਦਾਇ ਦੇ ਵਿਦਵਾਨਾਂ, ਜੋ ਇਤਫਾਕ-ਵੱਸ ਲੇਖਕ ਵੀ ਹਨ, ਦੀ ਗੱਲ ਕਰਨੀ ਹੋਵੇ ਤਾਂ ਭਾਈ ਸੰਤੋਖ ਸਿੰਘ, ਪੰਡਿਤ ਗੁਲਾਬ ਸਿੰਘ, ਗਿਆਨੀ ਗਿਆਨ ਸਿੰਘ, ਪੰਡਿਤ ਤਾਰਾ ਸਿੰਘ ਨਰੋਤਮ, ਮਹੰਤ ਗਣੇਸ਼ਾ ਸਿੰਘ, ਪੰਡਿਤ ਨਰਾਇਣ ਸਿੰਘ ਮੁਜੰਗਾਂਵਾਲੇ, ਸੰਤ ਕਿਰਪਾਲ ਸਿੰਘ ਅਤੇ ਅਨੇਕਾਂ ਹੋਰ ਨਾਂ ਲਏ ਜਾ ਸਕਦੇ ਹਨ। ਭਾਈ ਸੰਤੋਖ ਸਿੰਘ ਦੇ ਗ੍ਰੰਥ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਅਤੇ 'ਗੁਰ ਪ੍ਰਤਾਪ ਸੂਰਜ ਗ੍ਰੰਥ' ਅਜਿਹੇ ਪ੍ਰਮਾਣਿਕ ਗ੍ਰੰਥ ਹਨ ਜਿਨ੍ਹਾਂ ਤੋਂ ਬਿਨਾ ਗੁਰ-ਇਤਿਹਾਸ ਲਿਖਣ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਗੁਰਦੁਆਰਾ ਸਾਹਿਬ ਵਿਚ ਜੇਕਰ ਕਿਸੇ ਗ੍ਰੰਥ ਦੀ ਇਤਿਹਾਸਿਕ ਗ੍ਰੰਥ ਵਿੱਚੋਂ ਕਥਾ ਕੀਤੀ ਜਾ ਸਕਦੀ ਹੈ ਤਾਂ ਉਹ ਕੇਵਲ 'ਗੁਰ ਪ੍ਰਤਾਪ ਸੂਰਜ ਗ੍ਰੰਥ' ਹੀ ਹੈ। ਇਸ ਗ੍ਰੰਥ ਨੂੰ ਲਿਖੇ ਹੋਏ ਨੂੰ ਡੇਢ ਸੌ ਸਾਲ ਤੋਂ ਉੱਪਰ ਦਾ ਸਮਾਂ ਹੋ ਗਿਆ ਹੈ ਪਰ ਅੱਜ ਵੀ ਭਾਈ ਜੀ ਦੇ ਗ੍ਰੰਥਾਂ ਦੇ ਹਵਾਲੇ ਦੇਣ ਤੋਂ ਬਿਨ੍ਹਾਂ ਸਿੱਖ ਇਤਿਹਾਸ ਦੀ ਗੱਲ ਅੱਗੇ ਨਹੀਂ ਵੱਧ ਸਕਦੀ। ਨਿਰਮਲ ਸੰਪ੍ਰਦਾਇ ਦੇ ਸੰਤਾਂ ਦੁਆਰਾ ਲਿਖਿਆ ਗਿਆ ਸਾਹਿਤ ਬ੍ਰਜ ਭਾਸ਼ਾ ਅਤੇ ਪੰਜਾਬੀ ਦੋਹਾਂ ਦੀ ਮਿੱਸ ਵਾਲਾ ਹੈ ਪਰ ਇਹ ਵਧੇਰੇ ਕਰਕੇ ਗੁਰਮੁਖੀ ਲਿਪੀ ਵਿਚ ਹੀ ਲਿਪੀ-ਬੱਧ ਹੋਇਆ ਹੈ। ਹਥਲੇ ਲੇਖ ਵਿਚ ਅਸੀਂ ਇਸੇ ਸੰਪਰਦਾਇ ਦੇ ਇਕ ਅਲਪ-ਚਰਚਿਤ ਲੇਖਕ ਸੰਤ ਮੋਹਰਿ ਸਿੰਘ ਨਾਲ ਪਾਠਕਾਂ ਦੀ ਜਾਣ-ਪਛਾਣ ਕਰਾਉਣੀ ਚਾਹੁੰਦੇ ਹਾਂ।

ਉਨ੍ਹੀਵੀਂ ਸਦੀ ਵਿਚ ਨਿਰਮਲ ਸੰਪਰਦਾਇ ਨਾਲ ਸੰਬੰਧਿਤ ਸੰਤ ਮੋਹਰਿ ਸਿੰਘ ਲੇਖਕ ਵੀ ਸੀ। ਉਹ ਆਪਣੇ ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਾਦੀ ਅੰਸ਼ ਦੱਸਦਾ ਹੈ ਅਤੇ ਵਸਨੀਕ ਵੀ ਸ੍ਰੀ ਅਨੰਦਪੁਰ ਸਾਹਿਬ ਦਾ ਹੀ ਲਗਦਾ ਹੈ ਕਿਉਂਕਿ ਉਸਦੀਆਂ ਰਚਨਾਵਾਂ ਵਿਚ ਅਜਿਹੇ ਸੰਕੇਤ ਪ੍ਰਾਪਤ ਹਨ। ਆਪਣੀ ਨਾਦੀ ਬੰਸਾਵਲੀ

ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਸ਼ੁਰੂ ਕਰ ਕੇ ਸੰਤ ਮਿਲਾਪ ਸਿੰਘ, ਫਿਰ ਸੰਤ ਸੁਚੇਤ ਸਿੰਘ ਇਨ੍ਹਾਂ ਤੋਂ ਬਾਅਦ ਸੰਤ ਮੰਗਲ ਸਿੰਘ ਅਤੇ ਫਿਰ ਆਪਣੇ ਤਾਈਂ ਲਿਆਉਂਦਾ ਹੈ। ਬਾਬਾ ਮੋਹਰਿ ਸਿੰਘ ਦਾ ਚੇਲਾ ਸੰਤ ਹੰਬੀਰ ਸਿੰਘ ਸੀ।

ਬਾਬਾ ਮੋਹਰਿ ਸਿੰਘ ਦਾ ਇਕ ਗ੍ਰੰਥ 'ਭਰਮ ਤੋੜ ਗ੍ਰੰਥ' ਨਾਂ ਥੱਲੇ ਮਿਲਦਾ ਹੈ ਜਿਸ ਵਿਚ ਛੋਟੀਆਂ-ਵੱਡੀਆਂ ਦਸ ਕੁ ਰਚਨਾਵਾਂ ਹਨ। ਇਸ ਗ੍ਰੰਥ ਤੋਂ ਪਤਾ ਲਗਦਾ ਹੈ ਕਿ ਬਾਬਾ ਮੋਹਰਿ ਸਿੰਘ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਸਿਪਾਹੀ ਸੀ। ਸੰਨ ੧੯੮੨ ਬਿਕ੍ਰਮੀ (੧੮੨੫ ਈ:) ਨੂੰ ਸਰਦਾਰ ਬੁੱਧ ਸਿੰਘ ਸੰਧਾਵਾਲੀਏ ਦੀ ਕਮਾਨ ਹੇਠ ਇਕ ਮੁਹਿੰਮ ਕਾਬਲ ਨੂੰ ਭੇਜੀ ਗਈ। ਸੈਦੂ ਦੇ ਮੁਕਾਮ 'ਤੇ ਤੁਰਕਾਂ ਅਤੇ ਸਿੰਘਾਂ ਦਰਮਿਆਨ ਯੁੱਧ ਹੋਇਆ ਜਿਸ ਵਿਚ ਬਾਬਾ ਮੋਹਰਿ ਸਿੰਘ ਨੇ ਅੱਗੇ ਹੋ ਕੇ ਹਿੱਸਾ ਲਿਆ। ਇਸ ਲੜਾਈ ਵਿਚ ਮੱਚੀ ਕਤਲ-ਏ-ਆਮ ਨੂੰ ਵੇਖ ਕੇ ਉਸ ਦਾ ਮਨ ਉਚਾਟ ਹੋ ਗਿਆ ਅਤੇ ਉਹ ਸਭ ਕੁਝ ਛੱਡ-ਛਡਾਅ ਕੇ ਵਿਰਕਤ ਬਣ ਗਿਆ।

'ਭਰਮ ਤੋੜ ਗ੍ਰੰਥ' ਵਿਚਲੀਆਂ ਸਾਰੀਆਂ ਰਚਨਾਵਾਂ ਨੂੰ ਮੋਟੇ ਤੌਰ 'ਤੇ ਦੋ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਵਰਗ ਧਾਰਮਿਕ, ਦਾਰਸ਼ਨਿਕ ਅਤੇ ਵੇਦਾਂਤ ਨਾਲ ਸੰਬੰਧਿਤ ਰਚਨਾਵਾਂ ਹਨ, ਜਦਕਿ ਦੂਸਰਾ ਵਰਗ ਇਤਿਹਾਸਗਤ ਰਚਨਾਵਾਂ ਦਾ ਹੈ। ਪਹਿਲੇ ਵਰਗ ਵਿਚ ਆਤਮ ਕਥਾ, ਬੈਂਤਾਂ (ਤਿੰਨ ਭਾਗ), ਸੀ ਹਰਫੀ, ਕੋਰੜੇ, ਬਿਬੇਕ ਗ੍ਰੰਥ, ਮੰਤ੍ਰ ਅਤੇ ਫੱਕਰਨਾਮਾ ਰੱਖੀਆਂ ਜਾ ਸਕਦੀਆਂ ਹਨ, ਜਦਕਿ ਦੂਜੇ ਵਰਗ ਵਿਚ ਗੁਰਪ੍ਰਣਾਲੀ, ਗੁਰ ਉਸਤਤਿ ਅਤੇ ਸ਼ਜਰਾ ਆਦਿ ਰਚਨਾਵਾਂ ਆਉਂਦੀਆਂ ਹਨ। ਮੋਟੇ ਤੌਰ 'ਤੇ ਇਨ੍ਹਾਂ ਸਾਰੀਆਂ ਰਚਨਾਵਾਂ ਦਾ ਰਚਨਾ ਕਾਲ, ਇਨ੍ਹਾਂ ਦੇ ਆਖਰ ਉੱਪਰ ਆਏ ਸੰਕੇਤਾਂ ਤੋਂ ਉਨੀਵੀਂ ਸਦੀ ਹੀ ਬਣਦਾ ਹੈ।

ਪੰਜਾਬੀ ਵਿਚ 'ਨਾਮਾ' ਸਾਹਿਤ ਲਿਖਣ ਦੀ ਪਰੰਪਰਾ ਅਰਬੀ-ਫ਼ਾਰਸੀ ਦੀ ਵੇਖਾ-ਵੇਖੀ ਸ਼ੁਰੂ ਹੋਈ, ਭਾਵੇਂ ਕਿ ਮਗਰੋਂ ਇਸ ਦੇ ਅਰਥ ਵੀ ਬਦਲ ਗਏ ਅਤੇ ਇਸ ਵਿਚ ਹੋਰ ਵੀ ਕਈ ਕੁਝ ਆਣ ਰਲਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਨਾਲ ਜੋੜੀ ਜਾਂਦੀ ਰਚਨਾ ਕਰਨੀ ਨਾਮਾ (ਕੱਚੀ ਬਾਣੀ), ਰਹਿਤਨਾਮਾ, ਹੁਕਮਨਾਮਾ, ਜ਼ਫ਼ਰਨਾਮਾ, ਫਤਿਹਨਾਮਾ ਆਦਿ ਤੋਂ ਗੱਲ ਤੁਰਕੀ ਹਾਤਮਨਾਮਾ, ਸ਼ਾਹਨਾਮਾ ਰਣਜੀਤ ਸਿੰਘ ਅਤੇ ਜੰਗਨਾਮਿਆਂ ਤਕ ਪਹੁੰਚਦੀ ਹੈ। ਅਰੰਭ ਵਿਚ ਭਾਵੇਂ ਨਾਮਾ ਦਾ ਅਰਥ ਚਿੱਠੀ ਜਾਂ ਖ਼ਤ ਤੋਂ ਹੀ ਸੀ ਪਰ ਬਾਅਦ ਵਿਚ ਅਰਥ-ਵਿਸਥਾਰ ਹੋ ਕੇ ਇਹ ਰਚਨਾ ਦਾ ਬੋਧਕ ਬਣ ਗਿਆ। ਚਰਖੇਨਾਮੇ ਵੀ ਲਿਖੇ ਗਏ। ਇੰਝ ਪੰਜਾਬੀ ਅਤੇ ਸਿੱਖ ਸਾਹਿਤ ਵਿਚ ਨਾਮਾ ਸਾਹਿਤ ਪਰੰਪਰਾ ਪੁਰਾਣੀ ਵੀ ਹੈ ਅਤੇ ਅਮੀਰ ਵੀ। ਬਾਬਾ ਮੋਹਰਿ ਸਿੰਘ ਦੀ ਜਿਸ ਰਚਨਾ ਬਾਰੇ ਅਸੀਂ ਗੱਲ ਕਰਨ ਲੱਗੇ ਹਾਂ, ਉਹ 'ਫੱਕਰਨਾਮਾ' ਹੈ। ਰਚਨਾ ਬਾਰੇ ਗੱਲ ਕਰਨ ਤੋਂ ਪਹਿਲਾਂ ਫੱਕਰ ਸ਼ਬਦ ਰੂਪ ਦੀ ਬਣਤਰ ਅਤੇ ਇਸ ਦੇ ਅਰਥਾਂ ਬਾਰੇ ਸਪੱਸ਼ਟ ਹੋਣਾ ਬੜਾ ਜ਼ਰੂਰੀ ਹੈ।

ਅਰਬੀ-ਫ਼ਾਰਸੀ ਮੂਲ ਦੇ 'ਫਿਕਰ' ਸ਼ਬਦ ਤੋਂ ਵਿਕਸਿਤ ਹੋਇਆ ਸ਼ਬਦ ਫੱਕਰ ਬਹੁਤ ਅਰਥਪੂਰਣ ਹੈ। ਪੰਜਾਬੀ ਸਮਾਜ ਅਤੇ ਅਕਾਦਮਿਕ ਜਗਤ ਵਿਚ ਇਸ ਬਾਰੇ ਕਈ ਭਰਮ-ਭੁਲੇਖੇ ਵੀ ਹਨ। ਫਿਕਰ ਦਾ ਅਰਥ ਸੋਚ-ਵਿਚਾਰ ਕਰਨਾ, ਚਿੰਤਨ ਕਰਨਾ ਜਾਂ ਗੌਰ ਕਰਨਾ ਹੈ। ਇਸ ਤੋਂ ਅੱਗੇ ਫਿਕਰੀ, ਫਿਕਰਮੰਦੀ ਆਦਿ ਸ਼ਬਦ ਬਣੇ ਹਨ। ਜਿਨ੍ਹਾਂ ਦੇ ਅਰਥ ਵੀ ਸੋਚ-ਵਿਚਾਰ ਅਤੇ ਚਿੰਤਨ ਦੇ ਹੀ ਹਨ। ਇਸ ਦਾ ਬਹੁ-ਵਚਨ ਅਫ਼ਕਾਰ ਹੈ ਜਿਸ ਨੂੰ ਭਾਰਤ ਵਿਚ ਵਰਤੀ ਜਾਂਦੀ ਸਾਹਿਤਕ ਸ਼ਬਦਾਵਾਲੀ ਵਿਚ ਵਿਚਾਰਧਾਰਾ ਵੀ ਕਿਹਾ ਜਾ ਸਕਦਾ ਹੈ। ਸਾਡੀਆਂ ਪੁਸਤਕਾਂ ਅਤੇ ਖੋਜ-ਨਿਬੰਧਾਂ ਵਿਚ ਚਿੰਤਨ ਤੇ ਕਲਾ ਸ਼ਬਦ ਵਰਤੇ ਜਾਂਦੇ ਹਨ ਪਰ ਪਾਕਿਸਤਾਨੀ ਪੰਜਾਬੀ ਖੋਜਕਾਰ ਉਨ੍ਹਾਂ ਦੋਹਾਂ ਲਈ 'ਫਿਕਰ' ਤੇ 'ਫਨ' ਸ਼ਬਦ ਵਰਤਦੇ ਹਨ। ਫਿਕਰ ਤੋਂ ਸ਼ਬਦ ਮੁਫ਼ੱਕਰ ਬਣਿਆ ਹੈ ਜਿਸ ਦਾ ਅਰਥ ਚਿੰਤਕ, ਸੋਚਵਾਨ ਜਾਂ ਵਿਚਾਰਵਾਨ ਹੈ। ਸਰਲੀਕਰਣ ਦੇ ਸਿਧਾਂਤ ਅਨੁਸਾਰ ਪੰਜਾਬੀਆਂ ਨੇ ਮੁਫ਼ੱਕਰ ਨੂੰ ਫੱਕਰ ਬਣਾ ਧਰਿਆ ਅਤੇ ਇਸ ਦੀ ਵਰਤੋਂ ਆਮ ਹੋਣ ਲੱਗ ਪਈ। ਫਕੀਰ, ਫਕੀਰੀ ਅਤੇ ਫਕੀਰਾਨਾ ਇਸ ਦੇ ਅਗਲੇ ਸ਼ਬਦ ਰੂਪ ਹਨ ਜਿਨ੍ਹਾਂ ਦਾ ਅਰਥ ਦਰਵੇਸ਼ੀ (ਗਰੀਬੀ) ਤੋਂ ਹੈ। ਸੋ ਮੋਟੇ ਤੌਰ 'ਤੇ ਫੱਕਰ ਦਾ ਅਰਥ ਸੋਚਵਾਨ, ਵਿਚਾਰਵਾਨ ਜਾਂ ਚਿੰਤਕ ਤੋਂ ਹੈ ਅਤੇ ਫੱਕਰਨਾਮਾ ਉਹ ਰਚਨਾ ਹੈ ਜਿਸ ਵਿਚ ਫੱਕਰ ਦੇ ਗੁਣ ਲੱਛਣ ਬਿਆਨ ਹੋਏ ਹੋਣ। ਬਾਬਾ ਮੋਹਰਿ ਸਿੰਘ ਦਾ ਫੱਕਰਨਾਮਾ ਵੀ ਅਜਿਹਾ ਹੀ ਹੈ।

ਗੁਰਬਾਣੀ ਵਿਚ ਗੁਰਮੁਖ, ਬ੍ਰਹਮ ਗਿਆਨੀ ਆਦਿ ਸ਼ਬਦ ਵਰਤੇ ਹੋਏ ਮਿਲਦੇ ਹਨ। ਸੁਖਮਨੀ ਸਾਹਿਬ ਵਿਚ ਬ੍ਰਹਮ ਗਿਆਨੀ ਦੇ ਗੁਣ/ਲੱਛਣ ਵਿਸਥਾਰ ਸਹਿਤ ਬਿਆਨ ਕੀਤੇ ਗਏ ਹਨ। ਬਾਬਾ ਮੋਹਰਿ ਸਿੰਘ ਦਾ ਫੱਕਰ ਵੀ ਕਾਫੀ ਹੱਦ ਤਕ ਬ੍ਰਹਮ ਗਿਆਨੀ ਨਾਲ ਰਲਦਾ ਮਿਲਦਾ ਹੈ। ਇਸ ਦਾ ਸਭ ਤੋਂ ਵੱਡਾ ਕਾਰਨ ਇਹ ਹੈ ਕਿ ਗੁਰਬਾਣੀ ਬਾਬਾ ਮੋਹਰਿ ਸਿੰਘ ਦੇ ਅਵਚੇਤਨ ਵਿਚ ਸਮਾਈ ਹੋਈ ਹੈ ਅਤੇ ਉਹ ਕਿਸੇ ਵੀ ਤਰ੍ਹਾਂ ਇਸ ਤੋਂ ਬਾਹਰ ਨਹੀਂ ਜਾ ਸਕਦਾ। ਉਂਝ ਅੰਦਾਜ਼ ਉਸ ਦਾ ਆਪਣਾ ਹੈ ਅਤੇ ਅਜਿਹਾ ਹੋਣਾ ਸੁਭਾਵਿਕ ਹੀ ਹੈ। ਬਾਬਾ ਮੋਹਰਿ ਸਿੰਘ ਦੇ ਫੱਕਰ ਦੀ ਇਹ ਮੋਟੀ ਜਿਹੀ ਪਰਿਭਾਸ਼ਾ ਹੈ:

*ਮੋਹਰਿ ਸਿੰਘ ਫੱਕਰ ਹੈ ਸੋਈ। ਜਾ ਕੇ ਰਿਦੇ ਦ੍ਵੈਤ ਨ ਹੋਈ।*

ਦ੍ਵੈਤ ਤੋਂ ਰਹਿਤ ਹੋ ਕੇ ਸਮਦਰਸ਼ੀ ਬਣਨਾ ਫੱਕਰ ਦਾ ਇਕ ਗੁਣ ਹੈ ਪਰ ਇਸ ਤੋਂ ਬਿਨ੍ਹਾਂ ਉਸ ਵਿਚ ਹੋਰ ਕਈ ਗੁਣ ਹਨ। ਉਸ ਦਾ ਕੋਈ ਨਿਸ਼ਚਿਤ ਵਰਣ, ਰੰਗ, ਜਾਤ, ਰੂਪ ਜਾਂ ਨਿਸ਼ਾਨੀ ਨਹੀਂ। ਉਹ ਸਭ ਵਿਚ ਇਕ ਜੋਤ ਦਾ ਪ੍ਰਕਾਸ਼ ਵੇਖਦਾ ਹੈ:

*ਫੱਕਰ ਕਿਸੇ ਭੇਖ ਦਾ ਨਹੀਂ ਅਭਿਮਾਨੀ। ਸਰਬ ਮੇਂ ਜੋਤਿ ਏਕੋ ਹੈ ਜਾਨੀ।*
*ਫੱਕਰ ਸੋ ਕਿਸੀ ਮੇਂ ਫਰਕ ਨ ਦੇਖੇ। ਰਾਮ ਰਸੂਲ ਕੋ ਏਕੇ ਪੇਖੇ।*
*ਹਿੰਦੂ ਤੁਰਕ ਕੀ ਛਡੇ ਕਾਣ। ਮੜੀ ਮਸੀਤੀ ਨੋ ਦੇਵੇ ਜਾਣ।*

ਫੱਕਰ ਕੇਵਲ ਇਕ ਅਕਾਲ ਪੁਰਖ ਦੀ ਅਰਾਧਨਾ ਕਰਦਾ ਹੈ। ਉਹ ਪੱਥਰਾਂ ਦੀ

ਪੂਜਾ ਨਹੀਂ ਕਰਦਾ, ਮੜੀਆਂ-ਮਸਾਣਾਂ ਨੂੰ ਨਹੀਂ ਧਿਆਉਂਦਾ, ਤੀਰਥਾਂ 'ਤੇ ਨਹੀਂ ਜਾਂਦਾ, ਵਰਤ ਨਹੀਂ ਰੱਖਦਾ ਅਤੇ ਸਭ ਤੋਂ ਵੱਡੀ ਗੱਲ ਕਿ ਪਖੰਡ ਨਹੀਂ ਕਰਦਾ:

*ਵੱਟੇ ਪੂਜਾ ਸਭ ਉਠਾਵੇ। ਧਿਆਨ ਏਕ ਸਾਹਿਬ ਮੇ ਲਾਵੇ।*
*ਇਕ ਸਾਹਿਬ ਤੇ ਭੁੱਲ ਕੇ, ਤੀਰਥ ਬਰਤ ਜੋ ਕਰਦੇ ਹੈਂ।*
*ਸੋ ਫੱਕਰ ਨਹੀਂ ਮੂੜੇ। ਖੁਆਰ ਹੋ ਕੇ ਮਰਦੇ ਹੈ।*

ਬਾਬਾ ਮੋਹਰਿ ਸਿੰਘ ਦਾ ਫੱਕਰ, ਗੁਰਬਾਣੀ ਦੇ ਬ੍ਰਹਮ ਗਿਆਨੀ ਵਾਂਗ, ਸਾਧਨਾ ਕਰ ਕੇ, ਦੇਹ ਤੋਂ ਉਪਰ ਉੱਠ ਕੇ ਅਕਾਲ ਪੁਰਖ ਦਾ ਹੀ ਰੂਪ ਹੋ ਜਾਂਦਾ ਹੈ। ਉਹ ਆਵਾਗੌਣ ਵਿਚ ਨਹੀਂ ਪੈਂਦਾ, ਉਸ ਨੂੰ ਧਰਮਰਾਇ ਨੂੰ ਲੇਖਾ ਨਹੀਂ ਦੇਣਾ ਪੈਂਦਾ, ਪੰਜ ਕਲੇਸ਼, ਤਿੰਨ ਤਾਪ ਉਸ ਨੂੰ ਪੋਂਹਦੇ ਨਹੀਂ ਅਤੇ ਉਹ ਪਾਪ-ਪੁੰਨ ਦੇ ਅਸਰ ਤੋਂ ਮੁਕਤ ਹੁੰਦਾ ਹੈ:

*ਫੱਕਰ ਜਨਮੇ ਨ ਮਰਤਾ। ਫੱਕਰ ਕਰਤਾ ਹੀ ਅਕਰਤਾ।*
*ਫੱਕਰ ਕੇ ਧਰਮ ਰਾਇ ਨ ਲੇਖਾ। ਕਿ ਜਿਸਤੇ ਏਕ ਹੈ ਦੇਖਾ। . . .*
*ਫੱਕਰ ਨਹੀਂ ਪੰਚ ਕੋਸ ਦਾ ਲਾਗੀ। ਫੱਕਰ ਤੀਕ ਤਘ ਕਾ ਤਿਆਗੀ।*
*ਫੱਕਰ ਤੇ ਨਹੀਂ ਪੰਜ ਕਲੇਸ਼। ਤਿਸੀ ਤੇ ਖੁਸ਼ੀ ਰਹਿਤਾ ਹੈ ਹਮੇਸ਼।*

ਬਾਬਾ ਮੋਹਰਿ ਸਿੰਘ ਦਾ ਫੱਕਰ ਬੇਨਿਆਜ਼ ਵੀ ਹੈ ਅਤੇ ਬੇਮੁਹਤਾਜ਼ ਵੀ। ਉਹ ਕਿਸੇ ਕੋਲੋਂ ਮੰਗਣ ਨਹੀਂ ਜਾਂਦਾ। ਉਹ ਕਿਸੇ ਨੂੰ ਸੁਆਲ ਨਹੀਂ ਕਰਦਾ ਜਿਸ ਕਰਕੇ ਉਹ ਸ੍ਵੈ-ਅਭਿਮਾਨੀ ਹੈ:

*ਫੱਕਰ ਬੇਮੁਹਤਾਜੀ ਮੇਂ ਰਹਿਤਾ। ਸੁਆਲ ਕਿਸੀ ਕੋ ਨਹੀਂ ਕਹਿਤਾ।*
*ਰਾਜੇ ਰਾਣੇ ਦੇ ਜੋ ਮੰਗਣ ਜਾਉ। ਫੱਕਰ ਨਹੀਂ ਸੋ ਗਧਾ ਕਹਾਉ।*

ਸਾਧਨਾ ਨਾਲ ਫੱਕਰ ਦੀ ਜ਼ਿੰਦਗੀ ਵਿਚ ਅਜਿਹੀ ਆਤਮਿਕ ਅਵਸਥਾ ਵੀ ਆ ਜਾਂਦੀ ਹੈ ਜਦ ਸਿਰਜਕ ਅਤੇ ਸਿਰਜਨਾ ਅਭੇਦ ਜੋ ਜਾਂਦੇ ਹਨ। ਅਭੇਦ ਹੋਣ ਨਾਲ ਹਰ ਤਰ੍ਹਾਂ ਦੇ ਅੰਤਰ ਮਿਟ ਜਾਂਦੇ ਹਨ ਅਤੇ ਵਿਤਕਰੇ ਦੂਰ ਹੋ ਜਾਂਦੇ ਹਨ:

*ਫੱਕਰ ਰੱਬ ਵਿਚ ਭੇਦ ਨ ਕੋਈ। ਰੱਬ ਹੈ ਫੱਕਰ, ਫੱਕਰ ਰੱਬ ਹੋਈ।*
*ਫੱਕਰ ਜਬ ਹੋਵੈ ਕੈਸਾ। . . .*
*ਤਾ ਕੋ ਫਿਕਰ ਹੋਵੇ ਕੈਸਾ। ਫੱਕਰ ਸਭ ਕੇ ਬੀਚ ਹੈ,*
*ਫੱਕਰ ਸਭ ਮਹਿ ਜਾਣ। ਫੱਕਰ ਰੱਬ ਵਿਚ ਕਦੇ ਨ,*
*ਇੱਕੋ ਰੂਪ ਪਛਾਣ।*

ਇੰਝ ਅਸੀਂ ਵੇਖਦੇ ਹਾਂ ਕਿ ਬਾਬਾ ਮੋਹਰਿ ਸਿੰਘ ਨੇ ਸਾਦ-ਮੁਰਾਦੀ ਕਵਿਤਾ ਵਿਚ ਇਕ ਛੋਟੀ ਜਿਹੀ ਰਚਨਾ ਰਚ ਕੇ ਫੱਕਰ ਦੀ ਪਰਿਭਾਸ਼ਾ ਅਤੇ ਗੁਣ ਤੇ ਲੱਛਣ ਆਪਣੇ ਦ੍ਰਿਸ਼ਟੀਕੋਣ ਤੇ ਬਿਆਨ ਕੀਤੇ ਹਨ। ਨਿਰਮਲੇ ਸੰਤਾਂ ਦਾ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ, ਇਸ ਲਈ ਉਨ੍ਹਾਂ ਦੀ ਹਰ ਕ੍ਰਿਤ ਵਿਚ ਗੁਰਬਾਣੀ ਅਤੇ ਗੁਰਮਤਿ ਦਰਸ਼ਨ ਦਾ ਪ੍ਰਭਾਵ ਸਪੱਸ਼ਟ ਰੂਪ ਵਿਚ ਵਿਖਾਈ ਦਿੰਦਾ ਹੈ। ■

*ਗਾਗਰ 'ਚ ਸਾਗਰ-- ੫੮*

# ਸ਼ਨਿਚਰਵਾਰ ਰਾਹੀਂ ਗੁਰ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਛਨਿਛਰਵਾਰਿ ਸਉਣ ਸਾਸਤ ਬੀਚਾਰੁ॥ ਹਉਮੈ ਮੇਰਾ ਭਰਮੈ ਸੰਸਾਰੁ॥*
*ਮਨਮੁਖੁ ਅੰਧਾ ਦੂਜੈ ਭਾਇ॥ ਜਮ ਦਰਿ ਬਾਧਾ ਚੋਟਾ ਖਾਇ॥*
*ਗੁਰ ਪਰਸਾਦੀ ਸਦਾ ਸੁਖੁ ਪਾਏ॥ ਸਚੁ ਕਰਣੀ ਸਾਚਿ ਲਿਵ ਲਾਏ॥ (ਪੰਨਾ ੮੪੧)*

ਸਤਵਾਰਾ ਪ੍ਰਸਿੱਧ ਲੋਕ ਕਾਵਿ ਰੂਪ ਹੈ। ਇਸ ਵਿਚ ਸੱਤ ਵਾਰਾਂ ਨਾਲ ਚੰਗੇ-ਮੰਦੇ ਪ੍ਰਭਾਵਾਂ ਦਾ ਵਰਣਨ ਮਿਲਦਾ ਹੈ। ਸਤਵਾਰੇ ਅਨੇਕਾਂ ਕਵੀਆਂ ਨੇ ਰਚੇ ਹਨ। ਪੰਜਾਬੀ ਸੱਭਿਆਚਾਰ ਵਿਚ ਕਈ ਕਵੀਆਂ ਨੇ ਪ੍ਰਚਲਿਤ ਅੰਧ-ਵਿਸ਼ਵਾਸ ਤੇ ਭਰਮਾਂ ਨੂੰ ਵਧੀਕ ਬਲ ਦਿੱਤਾ ਹੈ ਜਿਵੇਂ: "ਛਨਿਛਰ ਨੂੰ ਜੋ ਸ਼ਨੀ ਧਿਆਇ, ਸਭ ਬਲਾਅ ਉਸਦੀ ਟਲ ਜਾਇ।" ਦੂਜੇ ਪਾਸੇ ਅਸੀਂ ਸਿੱਖ ਸੱਭਿਆਚਾਰ ਦੀ ਦ੍ਰਿਸ਼ਟੀ ਤੋਂ 'ਵਾਰ ਸਤ' ਬਾਣੀ ਵਿਚ ਬਖ਼ਸ਼ਿਸ ਕੀਤੇ ਗੁਰ ਉਪਦੇਸ਼ ਅਨੁਸਾਰ 'ਸ਼ਨਿਚਰਵਾਰ' ਦੀ ਵਿਚਾਰ ਕਰ ਰਹੇ ਹਾਂ।

ਜੇਕਰ ਇਸ ਦੇ ਨਾਮਕਰਣ ਬਾਰੇ ਜਾਈਏ ਤਾਂ 'ਸੰਖਿਆ ਕੋਸ਼' ਅਨੁਸਾਰ "ਸ਼ਨਿਚਰਵਾਰ: Saturday ਸ਼ਨਿ ਤਥਾ Saturn ਨੌ ਗ੍ਰਹਿਆਂ ਵਿੱਚੋਂ ਗ੍ਰਹਿ ਹੈ। ਇਹ ਬਹੁਤ ਚਮਕੀਲਾ ਗ੍ਰਹਿ ਹੈ। ਇਸ ਦੇ ਨਾਂ ਪਰ ਹੀ ਸ਼ਨਿਚਰਵਾਰ ਹੈ।" ਪੰਜਾਬੀ 'ਲੋਕਧਾਰਾ ਵਿਸ਼ਵਕੋਸ਼' ਅਨੁਸਾਰ "ਇਸ ਗ੍ਰਹਿ ਦੀ ਚਾਲ ਬਾਕੀ ਗ੍ਰਹਿਆਂ ਨਾਲੋਂ ਬੜੀ ਧੀਮੀ ਹੈ, ਜਿਸ ਕਰਕੇ ਇਸ ਗ੍ਰਹਿ ਦਾ ਨਾਂ ਸ਼ਨੈਸਚਰ ਭਾਵ ਹੌਲੇ-ਹੌਲੇ ਚੱਲਣ ਵਾਲਾ ਗ੍ਰਹਿ ਪੈ ਗਿਆ।"

'ਸਮ ਅਰਥ ਕੋਸ਼' ਵਿਚ ਸ਼ਨਿਚਰ ਦੇ ਸਮਾਨਅਰਥੀ ਸ਼ਬਦ-- ਆਰਿਕ, ਸ਼ਨਿ, ਸ਼ਨੀ, ਸ਼ਨੀਚਰ, ਸ਼ਨੈਸਚਰ, ਸੂਰ ਸੁਤ, ਸੌਰਿ, ਛਾਯਾ ਸੁਤ, ਥਾਵਰ, ਮੰਦ ਗ੍ਰਿਹ, ਮੰਦ ਚਾਲ, ਰਵਿ ਨੰਦਨ ਆਦਿ ਵੀ ਹਨ। ਇਸੇ ਤਰ੍ਹਾਂ 'ਮਹਾਨ ਕੋਸ਼' ਅਨੁਸਾਰ "ਸ਼ਨਿ: ਛਾਯਾ ਦੇ ਗਰਭ ਤੋਂ ਸੂਰਜ ਦਾ ਪੁਤ੍ਰ ਸ਼ਨੈਸਚਰ, ਛਨਿੱਛਰ। ਨੌ ਗ੍ਰਹਾਂ ਵਿੱਚੋਂ ਸੱਤਵਾਂ ਗ੍ਰਹਿ, ਸੂਰਜ ਤੋਂ ਇਸਦੀ ਵਿੱਥ ੮੮੩੦੦੦੦੦੦ ਮੀਲ ਖਿਆਲ ਕੀਤੀ ਗਈ ਹੈ। ਇਹ ਬਹੁਤ ਚਮਕੀਲਾ ਗ੍ਰਹ ਹੈ, ਦੂਰਬੀਨ ਨਾਲ ਵੇਖੀਏ ਤਾਂ ਇਸ ਦੇ ਆਲੇ ਦੁਆਲੇ ਚਿੱਟੇ ਘੇਰੇ ਦਿੱਸਦੇ ਹਨ।"

ਸਿੱਕੇ ਦਾ ਦੂਜਾ ਪਾਸਾ ਦੇਖਣ ਵਾਂਗ ਭਰਮੀ ਤੇ ਅੰਧ-ਵਿਸ਼ਵਾਸੀ ਸਮਾਜ ਨੇ ਸ਼ਨਿਚਰਵਾਰ ਸਬੰਧੀ ਅਨੇਕਾਂ ਭਰਮ ਕਲਪੇ ਹਨ। ਜੋਤਿਸ਼ ਅਨੁਸਾਰ ਇਹ ਗ੍ਰਹਿ ਸਭ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯*

ਗ੍ਰਹਿਆਂ ਤੋਂ ਵਧੇਰੇ ਬੁਰਾ ਤੇ ਸਖ਼ਤ ਹੈ। ਇਸ ਦਾ ਬੁਰਾ ਪ੍ਰਭਾਵ ਸਾਢੇ ਸੱਤ ਘੜੀਆਂ, ਸਾਢੇ ਸੱਤ ਦਿਨ, ਸਾਢੇ ਸੱਤ ਮਹੀਨੇ ਜਾਂ ਸਾਢੇ ਸੱਤ ਸਾਲ ਤਕ ਰਹਿੰਦਾ ਹੈ, ਜਿਸ ਨੂੰ ਸਾੜ੍ਹਸਤੀ ਵੀ ਕਿਹਾ ਜਾਂਦਾ ਹੈ। ਸ਼ਾਇਦ ਇਸੇ ਭਰਮ ਕਰਕੇ ਕੁਝ ਲੋਕ ਸ਼ਨਿਚਰਵਾਰ ਨੂੰ 'ਵਾਰ' ਹੀ ਕਹਿੰਦੇ ਹਨ ਕਿ ਕਰੜੇ ਦਿਨ ਦਾ ਨਾਮ ਨਾ ਲਓ। ਇਹ ਵੀ ਭਰਮ ਹੈ ਕਿ ਜੇਠ ਦੀ ਦਸਵੀਂ ਜੇ ਸ਼ਨਿਚਰਵਾਰ ਆ ਜਾਏ ਤਾਂ ਕਾਲ ਪੈਂਦਾ ਹੈ। ਲੋਕ ਵਿਚਾਰ ਹੈ, "ਜੇਠ ਵਦੀ ਦਸਵੀਂ ਜੇ ਸ਼ਨਿੱਚਰ ਹੋਏ। ਪਾਣੀ ਹੋਏ ਨਾ ਧਰਤ ਪਰ ਵਿਰਲਾ ਜੀਵੇ ਕੋਇ।"

ਭਾਵੇਂ ਸ਼ਨਿਚਰਵਾਰ ਨਾਮ ਨੌ ਗ੍ਰਹਿਆਂ ਵਿੱਚੋਂ ਇੱਕ ਗ੍ਰਹਿ 'ਸ਼ਨਿ' ਅਨੁਸਾਰ ਹੀ ਹੈ ਪਰ ਇਕ ਵਰਗ ਇਸ ਨੂੰ ਦੇਵਤਾ ਮੰਨਦਾ ਹੈ। ਇਸ ਤਰ੍ਹਾਂ ਸ਼ਨੀ ਦੇ ਜਨਮ ਸਬੰਧੀ ਕਈ ਕਥਾਵਾਂ ਪ੍ਰਚਲਿਤ ਹਨ। ਮਿਥ ਅਨੁਸਾਰ ਸ਼ਨੀ ਦੇਵਤੇ ਦਾ ਰੰਗ ਕਾਲਾ ਹੈ ਤੇ ਕਾਲੇ ਰੰਗ ਦੇ ਹੀ ਕੱਪੜੇ ਪਹਿਨਦਾ ਹੈ ਅਤੇ ਇਹ ਕਾਂ ਦੀ ਸਵਾਰੀ ਕਰਦਾ ਹੈ। ਇਸ ਨੂੰ ਛਨਛਨ ਦੇਵਤਾ ਜਾਂ ਛਨਛਨ ਬਲੀ ਵੀ ਕਿਹਾ ਜਾਂਦਾ ਹੈ। ਇਸ ਦੀ ਲੋਹੇ ਦੀ ਮੂਰਤੀ ਬਣਾ ਕੇ ਕਾਲਾ ਰੰਗ ਫੇਰਿਆ ਜਾਂਦਾ ਹੈ ਅਤੇ ਸ਼ਨਿਚਰਵਾਰ ਦੇ ਦਿਨ ਮੰਗਣ ਵਾਲੇ ਲੋਕ ਕਿਸੇ ਭਾਂਡੇ ਵਿਚ ਇਹ ਮੂਰਤੀ ਤੇਲ ਵਿਚ ਰੱਖ ਕੇ ਵੱਡਿਆਂ ਸ਼ਹਿਰਾਂ 'ਚ ਮੰਗਦੇ ਦਿਖਾਈ ਦਿੰਦੇ ਹਨ। ਇਸ ਸਮੇਂ ਸਮੂਹ ਸ਼ਹਿਰਾਂ-ਕਸਬਿਆਂ ਵਿਚ ਸ਼ਨੀ ਦੇਵਤੇ ਦੇ ਨਾਂ ਉੱਪਰ ਕਰੋੜਾਂ ਰੁਪਏ ਦਾ ਪਖੰਡ ਕਰਮ ਚੱਲ ਰਿਹਾ ਹੈ। ਕੁਝ ਭਰਮੀ ਪੈਸਾ ਦਾਨ ਕਰ ਕੇ ਮੂਰਤੀ ਵਾਲੇ ਭਾਂਡੇ ਵਿਚ ਆਪਣੀ ਛਾਇਆ ਵੇਖਦੇ ਹਨ ਕਿ ਗ੍ਰਹਿ ਉਤਰ ਜਾਂਦਾ ਹੈ। ਕਈ ਲੋਕ ਆਪਣੀ ਲੱਪ ਵਿਚ ਤੇਲ ਪਾ ਕੇ ਵੀ ਛਾਇਆ ਦੇਖ ਲੈਂਦੇ ਹਨ।

ਇਸ ਦਿਨ ਨਾਲ ਅਨੇਕਾਂ ਅੰਧ-ਵਿਸ਼ਵਾਸ ਜੁੜ ਗਏ। ਇਸ ਸਮੇਂ ਸ਼ਹਿਰਾਂ ਵਿਚ ਲੋਹੇ ਦੀਆਂ ਦੁਕਾਨਾਂ ਤੋਂ ਵੱਡਾ ਤਬਕਾ ਲੋਹੇ ਦਾ ਸਾਮਾਨ ਨਹੀਂ ਖਰੀਦਦਾ। ਅਨੇਕਾਂ ਲੋਕ ਮਸ਼ੀਨਰੀ ਵੀ ਨਹੀਂ ਖਰੀਦਦੇ। ਇਸੇ ਤਰ੍ਹਾਂ ਸ਼ਨਿਚਰਵਾਰ ਉੱਤਰ ਦਿਸ਼ਾ ਵੱਲ ਜਾਣਾ ਬੁਰਾ ਅਤੇ ਪੂਰਬ ਦਿਸ਼ਾ ਵਲ ਜਾਣਾ ਸ਼ੁੱਭ ਮੰਨਿਆ ਜਾਂਦਾ ਹੈ। ਜੇਕਰ ਕਿਸੇ ਮਹੀਨੇ ਪੰਜ ਸ਼ਨਿਚਰਵਾਰ ਆ ਜਾਣ ਤਾਂ ਇਹ ਸੋਕੇ ਦੇ ਸੂਚਕ ਮੰਨੇ ਜਾਂਦੇ ਹਨ। ਇਸੇ ਤਰ੍ਹਾਂ ਇਸ ਦਿਨ ਸਿਰ ਵਿਚ ਤੇਲ ਪਾਉਣਾ, ਇਸਤਰੀਆਂ ਦਾ ਕੇਸੀ ਇਸ਼ਨਾਨ ਕਰਨਾ, ਪਸ਼ੂ ਜਾਂ ਘਿਉ ਵੇਚਣਾ, ਉਧਾਰ ਲੈਣਾ ਆਦਿ ਅਸ਼ੁੱਭ ਮੰਨੇ ਜਾਂਦੇ ਹਨ। ਇਸ ਦਿਨ ਵਿਆਹ ਰੱਖਣਾ ਜਾਂ ਕਰਨਾ ਅਸ਼ੁੱਭ ਹੈ ਪਰ ਕੱਪੜਾ ਖਰੀਦਣਾ ਤੇ ਮਾਂਹ ਦੀ ਦਾਲ ਖਾਣੀ ਸ਼ੁੱਭ ਹੈ। ਇਸ ਦਿਨ ਸੋਨਾ ਲੱਭੇ ਤਾਂ ਅਸ਼ੁੱਭ ਮੰਨਿਆ ਅਤੇ ਇਸ ਦਿਨ ਜੰਮੇ ਬੱਚੇ ਦੀ ਨਜ਼ਰ ਬੁਰੇ ਪ੍ਰਭਾਵ ਵਾਲੀ ਮੰਨੀ ਗਈ ਹੈ। ਦੂਜੇ ਪਾਸੇ ਇਸ ਦਿਨ ਯਹੂਦੀਆਂ ਦੇ ਨਿਸਚੇ ਅਨੁਸਾਰ ਪਰਮਾਤਮਾ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਅਤੇ ਫਿਰ ਇਸ ਦਿਨ ਅਰਾਮ ਕੀਤਾ। ਇਸ ਲਈ ਇਹ ਬਿਸਰਾਮ ਦਾ ਦਿਨ ਹੈ।

ਗੁਰਬਾਣੀ ਦਾ ਫੁਰਮਾਨ ਹੈ, 'ਗਿਆਨ ਹੀਣੰ ਅਗਿਆਨ ਪੂਜਾ' ਭਾਵ ਗਿਆਨ ਵਿਹੂਣਿਆਂ ਦੀ ਪੂਜਾ ਵੀ ਅਗਿਆਨਮਈ ਹੁੰਦੀ ਹੈ। ਸ਼ਨੀ ਗ੍ਰਹਿ ਦੇ ਉਪਾਅ ਦੇਖੋ ਕਿ ਇਸ ਦਿਨ ਘਰੋਂ ਦਹੀਂ ਖਾ ਕੇ ਜਾਂ ਚਿੱਟਾ ਲੂਣ ਮੂੰਹ ਲਾ ਕੇ ਨਿਕਲੋ ਤਾਂ ਸਾਰੇ ਕੰਮ ਰਾਸ ਹੋ ਜਾਂਦੇ ਹਨ। ਇਸ ਦਿਨ ਕਾਲੇ ਕੱਪੜੇ, ਕਾਲੇ ਤਿਲ ਤੇ ਕਾਲੀ ਗਊ ਆਦਿ ਦਾਨ ਕਰਨ ਦਾ ਵੀ ਭਰਮ ਹੈ। ਬੀਤੇ ਸਾਲਾਂ ਤੋਂ ਨਿੰਬੂ ਤੇ ਹਰੀਆਂ ਮਿਰਚਾਂ ਧਾਗੇ ਵਿਚ ਪਰੋ ਕੇ ਦੁਕਾਨਾਂ, ਮਕਾਨਾਂ, ਗੱਡੀਆਂ ਨਾਲ ਬੰਨਣ ਦਾ ਸ਼ਨਿਚਰਵਾਰ ਨੂੰ ਪਖੰਡ ਕਰਮ ਇੰਨਾ ਵਧ ਗਿਆ ਹੈ ਕਿ ਇਹ ਕਰੋੜਾਂ ਰੁਪਏ ਦਾ ਵਪਾਰ ਬਣ ਗਿਆ ਹੈ।

ਇਕ ਅਕਾਲ ਦੇ ਪੁਜਾਰੀ ਕਿਸੇ ਦੇਵੀ-ਦੇਵਤੇ ਦੇ ਅੰਧ-ਵਿਸ਼ਵਾਸ ਵਿਚ ਨਹੀਂ ਪੈਂਦੇ

ਭਗਤ ਕਬੀਰ ਜੀ ਨੇ ਸ਼ਨਿਚਰਵਾਰ ਲਈ 'ਥਾਵਰ' ਸ਼ਬਦ ਵਰਤਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਦੇ ਬਚਨ ਹਨ:

*ਥਾਵਰ ਥਿਰੁ ਕਰਿ ਰਾਖੈ ਸੋਇ॥ ਜੋਤਿ ਦੀ ਵਟੀ ਘਟ ਮਹਿ ਜੋਇ॥*
*ਬਾਹਰਿ ਭੀਤਰਿ ਭਇਆ ਪ੍ਰਗਾਸੁ॥ ਤਬ ਹੂਆ ਸਗਲ ਕਰਮ ਕਾ ਨਾਸੁ॥*

*(ਪੰਨਾ ੩੪੪)*

ਭਗਤ ਕਬੀਰ ਜੀ ਅਨੁਸਾਰ ਜੋ ਮਨੁੱਖ ਸ਼ਨਿਚਰਵਾਰ (ਥਾਵਰ) ਰੱਬੀ ਨੂਰ ਦੀ ਸੋਹਣੀ ਜੋਤ (ਜੋਤਿ ਦੀ ਵੱਟੀ) ਨੂੰ ਜੋ ਹਰ ਹਿਰਦੇ ਵਿਚ ਹੈ, ਜੋਤ ਨੂੰ ਆਪਣੇ ਅੰਦਰ ਸਾਂਭ ਕੇ ਰੱਖਦਾ ਹੈ। ਪ੍ਰਭੂ ਗੁਣ ਗਾਉਂਦਾ ਹੈ ਤਾਂ ਸਿਮਰਨ ਦੀ ਬਰਕਤ ਨਾਲ ਅੰਦਰ-ਬਾਹਰ ਜੋਤ ਦਾ ਹੀ ਪ੍ਰਕਾਸ਼ ਹੋ ਜਾਂਦਾ ਹੈ, ਫਿਰ ਉਸ ਨੂੰ ਸਭਨਾਂ ਵਿੱਚੋਂ ਪ੍ਰਭੂ-ਜੋਤ ਦੇ ਦਰਸ਼ਨ ਹੁੰਦੇ ਹਨ। ਇਸ ਤਰ੍ਹਾਂ ਉਸ ਦੇ ਪਿਛਲੇ ਕੀਤੇ ਸਾਰੇ ਕਰਮਾਂ ਭਾਵ ਸੰਸਕਾਰਾਂ ਦਾ ਖਾਤਮਾ ਹੋ ਜਾਂਦਾ ਹੈ ਤੇ ਉਹ ਆਤਮਿਕ ਅਨੰਦ ਮਾਣਦਾ ਹੈ।

ਇਸ ਤੋਂ ਅੱਗੇ ਲੜੀਵਾਰ ਵਿਚਾਰ ਕਰਦੇ ਹਾਂ ਜੋ ਸ਼ਨਿਚਰਵਾਰ ਰਾਹੀਂ ਸ੍ਰੀ ਗੁਰੂ ਅਮਰਦਾਸ ਜੀ ਨੇ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ। ਗੁਰਬਾਣੀ ਦੀਆਂ ਪੰਕਤੀਆਂ ਲੇਖ ਦੇ ਅਰੰਭ ਵਿਚ ਹਨ ਤੇ ਭਾਵ ਅਰਥ ਇਸ ਪ੍ਰਕਾਰ ਹੈ:

"ਹੇ ਭਾਈ! ਪ੍ਰਭੂ ਸਿਮਰਨ ਛੱਡ ਕੇ ਸ਼ਨਿਚਰਵਾਰ, ਸਉਣ ਸਾਸਤ (ਸ਼ੌਨਕ ਦਾ ਲਿਖਿਆ ਜੋਤਸ਼ ਸ਼ਾਸਤ੍ਰ) ਦੀ ਵਿਚਾਰ ਕਾਰਨ, ਸੰਸਾਰ ਮੈਂ-ਮੇਰੀ ਅਤੇ ਹਉਮੈਂ ਵਿਚ ਭਟਕਦਾ ਰਹਿੰਦਾ ਹੈ। ਇਸ ਤਰ੍ਹਾਂ ਦੀਆਂ ਮਨਿਮਤੀਆਂ ਨਾਲ ਇਕ ਅਕਾਲ ਨੂੰ ਵਿਸਾਰ ਕੇ ਮਨੁੱਖ ਮੋਹ ਮਾਇਆ 'ਚ ਫਸਿਆ ਰਹਿੰਦਾ ਹੈ ਤੇ ਜਮਰਾਜ ਦੇ ਦਰ 'ਤੇ ਬੱਧਾ ਚੋਟਾਂ ਖਾਂਦਾ ਹੈ। ਜੋ ਮਨੁੱਖ ਗੁਰੂ ਕਿਰਪਾ ਨਾਲ ਪ੍ਰਭੂ ਸਿਮਰਨ ਕਰਦਾ, ਸੁਰਤ ਜੋੜਦਾ ਹੈ, ਉਹ ਸਦਾ ਸੁਖ ਪਾਉਂਦਾ ਹੈ।"

ਤੱਤਸਾਰ ਵਜੋਂ ਗੁਰੂ ਦੇ ਸਿੱਖਾਂ ਨੇ ਕਿਸੇ ਵੀ ਦਿਨ ਦਾ ਭਰਮ ਨਹੀਂ ਕਰਨਾ ਅਤੇ ਬਾਣੀ-ਬਾਣੇ ਵਿਚ ਪ੍ਰਪੱਕ ਰਹਿਣਾ ਹੈ। ■

# ਪੁਸਤਕ ਰੀਵਿਊ

ਪੁਸਤਕ: ਮਹਾਰਾਜਾ ਰਣਜੀਤ ਸਿੰਘ
ਸੰਪਾਦਕ: ਡਾ. ਭਗਵੰਤ ਸਿੰਘ ਅਤੇ ਗਿੱਲ ਮੋਰਾਂਵਾਲੀ

ਮਹਾਰਾਜਾ ਰਣਜੀਤ ਸਿੰਘ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਵੱਲੋਂ ਸਥਾਪਿਤ ਕੀਤੇ ਖਾਲਸਾ ਰਾਜ ਬਣਤਰ ਬਾਰੇ ਇਤਿਹਾਸਿਕ ਪੱਖ ਤੋਂ ਕਾਫੀ ਖੋਜ ਹੋਈ ਅਤੇ ਇਸ ਰਾਜ ਦੇ ਵਿਭਿੰਨ ਪਹਿਲੂਆਂ 'ਤੇ ਹੋਰ ਖੋਜ ਹੋਣੀ ਬਾਕੀ ਹੈ। ਪਹਿਲਾਂ ਹੋਈ ਖੋਜ ਤੋਂ ਲਾਹਾ ਲੈ ਕੇ ਅਗਾਂਹ ਕਦਮ ਚੁੱਕੇ ਜਾ ਸਕਦੇ ਹਨ। ਇਸ ਸੰਦਰਭ ਵਿਚ ਵੇਖਿਆ ਜਾਵੇ ਤਾਂ ਡਾ. ਭਗਵੰਤ ਸਿੰਘ ਅਤੇ ਗਿੱਲ ਮੋਰਾਂਵਾਲੀ ਨੇ 'ਮਹਾਰਾਜਾ ਰਣਜੀਤ ਸਿੰਘ' ਪੁਸਤਕ ਸੰਪਾਦਿਤ ਕਰ ਕੇ ਸਲਾਹੁਣਯੋਗ ਕੰਮ ਕੀਤਾ ਹੈ। ਇਸ ਪੁਸਤਕ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪਿਛੋਕੜ, ਉਨ੍ਹਾਂ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਵੱਲੋਂ ਸਥਾਪਿਤ ਕੀਤੇ ਖਾਲਸਾ ਰਾਜ ਦੇ ਵਿਭਿੰਨ ਪੱਖਾਂ ਬਾਰੇ ਪ੍ਰਸਿੱਧ ਇਤਿਹਾਸਕਾਰਾਂ ਦੇ ਖੋਜ ਨਿਬੰਧਾਂ ਦਾ ਸੰਕਲਨ ਕਰ ਕੇ ਇਨ੍ਹਾਂ ਨੂੰ ਤਰਤੀਬ ਵਿਚ ਪੇਸ਼ ਕੀਤਾ ਹੈ।

ਮਹਾਰਾਜਾ ਰਣਜੀਤ ਸਿੰਘ ਅਜਿਹਾ ਨਾਇਕ ਸੀ ਜਿਸ ਨੇ ਸਿੱਖ ਰਾਜ ਦੇ ਮਾਡਲ ਨੂੰ ਲਾਗੂ ਕਰਨ ਵਿਚ ਅਹਿਮ ਭੂਮਿਕਾ ਨਿਭਾਈ ਹੈ। ਮਹਾਰਾਜਾ ਰਣਜੀਤ ਸਿੰਘ ਸਮਕਾਲੀ ਰਾਜਿਆਂ ਤੋਂ ਵਿਲੱਖਣ ਸਨ। ਉਨ੍ਹਾਂ ਦੀ ਵਿਲੱਖਣਤਾ ਇਸ ਕਰਕੇ ਵੀ ਸੀ ਕਿ ਉਹ ਆਪਣੇ ਰਾਜ ਨੂੰ ਗੁਰੂ ਦੀ ਮਿਹਰ ਸਮਝਦੇ ਸਨ। ਦਰਬਾਰ ਲਗਾਉਣ ਤੋਂ ਪਹਿਲਾਂ ਉਹ ਗੁਰੂ ਨੂੰ ਯਾਦ ਕਰਦੇ ਸਨ। ਗੁਰੂ ਨਾਲ ਜੁੜੇ ਹੋਣ ਕਰਕੇ ਉਹ ਖੁਦ 'ਸਰਕਾਰ' ਬਣ ਗਏ ਸਨ। 'ਜੰਗਨਾਮੇ' ਦਾ ਲੇਖਕ ਸ਼ਾਹ ਮੁਹੰਮਦ ਮਹਾਰਾਜੇ ਨੂੰ ਯਾਦ ਕਰਦਾ ਲਿਖਦਾ ਹੈ:

*ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,*
*ਜਿਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।*

ਮਹਾਰਾਜਾ ਰਣਜੀਤ ਸਿੰਘ ਬੇਸ਼ੱਕ ਇਕ ਯੋਧਾ ਅਤੇ ਨਿਪੁੰਨ ਸ਼ਾਸਕ ਸੀ। ਉਸ ਦਾ ਯੋਧੇ ਤੋਂ ਸਰਕਾਰ ਬਣਨ ਤਕ ਦਾ ਸਫਰ ਅਤੇ ਫਿਰ ਇਸ ਸਰਕਾਰ ਦਾ ਦੁਖਦਾਇਕ ਅੰਤ ਖਾਲਸੇ ਦੇ ਵਰਤਮਾਨ ਅਤੇ ਭਵਿੱਖ ਨਾਲ ਜੁੜਿਆ ਹੋਇਆ ਹੈ। ਬੇਸ਼ੱਕ ਸਰਕਾਰ ਨਹੀਂ ਰਹੀਂ ਪਰ ਉਸ ਦਾ ਸਿਰਜਿਆ ਸੁਪਨਾ ਸਿੱਖਾਂ ਦੇ ਮਨਾਂ ਵਿਚ ਵੱਸ ਚੁੱਕਾ ਹੈ। ਮਹਾਰਾਜਾ ਸਿੱਖ ਸਿਮ੍ਰਤੀ ਦਾ ਹਿੱਸਾ ਹੈ। ਮਹਾਰਾਜਾ ਰਣਜੀਤ ਸਿੰਘ ਅਤੇ ਉਨ੍ਹਾਂ ਵੱਲੋਂ ਸਥਾਪਿਤ ਕੀਤਾ ਰਾਜ ਦੁਨੀਆ ਦੇ ਵੱਡੇ ਸਾਮਰਾਜ ਨੂੰ ਜਿੱਥੇ ਇਕ ਚੁਣੌਤੀ ਸੀ, ਉੱਥੇ ਇਹ ਪੰਜਾਬੀਆਂ ਲਈ ਸਵੈਮਾਣ ਦਾ ਪ੍ਰਤੀਕ ਸੀ। ਮਹਾਰਾਜੇ ਦੇ ਰਾਜ ਅਤੇ ਉਸਦੀਆਂ ਨੀਤੀਆਂ ਦਾ ਵਿਸ਼ਲੇਸ਼ਣ ਕਰ ਕੇ ਖਾਲਸਾ, ਵਿਸ਼ੇਸ਼ ਕਰਕੇ ਸਿੱਖ ਰਾਜ ਦੇ ਸੰਕਲਪ ਨੂੰ ਸਮਝਣ ਦੀ ਕੋਸ਼ਿਸ਼ਾਂ ਵਿਚ ਲੱਗੇ ਖੋਜੀਆਂ ਲਈ ਇਹ

ਪੁਸਤਕ ਲਾਹੇਵੰਦ ਹੈ। ਮਹਾਰਾਜਾ ਰਣਜੀਤ ਸਿੰਘ ਨੇ 'ਰਾਜ ਕਰੇਗਾ ਖਾਲਸਾ' ਦੇ ਖਿਆਲ ਨੂੰ ਲਾਗੂ ਹੀ ਨਹੀਂ ਕੀਤਾ ਬਲਕਿ ਇਸ ਸੰਕਲਪ ਨੂੰ ਸਿੱਖਾਂ ਦੇ ਦਿਲਾਂ ਵਿਚ ਵਸਾ ਦਿੱਤਾ ਹੈ। ਸੁਪਨੇ ਨੂੰ ਹਕੀਕਤ ਵਿਚ ਬਦਲਣ ਵਾਲੇ ਇਸ ਨਾਇਕ ਬਾਰੇ ਸ਼ੰਕੇ ਖੜ੍ਹੇ ਹੋਣੇ ਸੁਭਾਵਿਕ ਸਨ। ਉਨ੍ਹਾਂ ਸ਼ੰਕਿਆਂ ਦੀ ਨਵਿਰਤੀ ਕਰਨ ਲਈ ਵਿਦਵਾਨਾਂ ਨੇ ਇਤਿਹਾਸਿਕ ਪ੍ਰਮਾਣ ਪੇਸ਼ ਕੀਤੇ ਹਨ ਜੋ ਇਸ ਪੁਸਤਕ ਦਾ ਹਿੱਸਾ ਹਨ ਅਤੇ ਇਹ ਇਸ ਪੁਸਤਕ ਦਾ ਹਾਸਲ ਹੈ। ਇਸ ਤੋਂ ਇਲਾਵਾ ਮਹਾਰਾਜਾ ਰਣਜੀਤ ਸਿੰਘ, ਮਹਾਰਾਜਾ ਖੜਕ ਸਿੰਘ, ਮਹਾਰਾਜਾ ਸ਼ੇਰ ਸਿੰਘ, ਮਹਾਰਾਜਾ ਦਲੀਪ ਸਿੰਘ, ਮਹਾਰਾਣੀ ਜਿੰਦਾਂ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਪਰਿਕਰਮਾ ਵਿਚ ਮਹਾਰਾਜਾ ਰਣਜੀਤ ਸਿੰਘ ਅਤੇ ਕੰਵਰ ਨੌਨਿਹਾਲ ਸਿੰਘ ਦੇ ਚਿੱਤਰ ਵੀ ਇਸ ਪੁਸਤਕ ਵਿਚ ਪ੍ਰਕਾਸ਼ਿਤ ਕੀਤੇ ਗਏ ਹਨ।

ਇਸ ਪੁਸਤਕ ਵਿਚ ਕੁੱਲ ੧੪ ਲੇਖ ਅਤੇ ਪੰਜ ਅੰਤਕਾਵਾਂ ਸ਼ਾਮਲ ਹਨ। ਪਹਿਲੇ ਲੇਖ ਵਿਚ ਪ੍ਰਿੰਸੀਪਲ ਤੇਜਾ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਦੇ ਇਤਿਹਾਸਿਕ ਪਿਛੋਕੜ ਦਾ ਵਰਣਨ ਕੀਤਾ ਹੈ। ਉਨ੍ਹਾਂ ਨੇ ਸਿੱਖ ਲਹਿਰ ਦੇ ਅਰੰਭ ਅਤੇ ਪਰਸਥਿਤੀਆਂ ਦਾ ਵੇਰਵਾ ਦੇਣ ਤੋਂ ਉਪਰੰਤ ਗੁਰੂ ਨਾਨਕ ਸਾਹਿਬ ਦੇ ਰਾਜਨੀਤਿਕ ਮਿਸ਼ਨ ਬਾਰੇ ਗੁਰਬਾਣੀ ਦੇ ਹਵਾਲੇ ਨਾਲ ਦੱਸਿਆ ਹੈ ਕਿ ਗੁਰੂ ਨਾਨਕ ਸਾਹਿਬ ਨੇ ਬਾਬਰ ਦੇ ਹਮਲੇ ਵਿਰੁੱਧ ਅਵਾਜ ਉਠਾ ਕੇ ਆਪਣਾ ਨਿਸ਼ਾਨਾ ਸਪੱਸ਼ਟ ਕਰ ਦਿੱਤਾ ਸੀ। "ਦੁਸ਼ਮਣ ਵੱਲੋਂ ਕੀਤੀ ਤਬਾਹੀ ਅਤੇ ਬੇਰਹਿਮੀ ਦੇ ਸਾਹਮਣੇ ਲੋਕਾਂ ਦੀ ਲਾਚਾਰੀ ਨੂੰ ਵੇਖ ਕੇ ਗੁਰੂ ਨਾਨਕ ਦੇਵ ਜੀ ਦਾ ਦਿਲ ਰੋ ਪਿਆ। ਭਾਈ ਮਰਦਾਨਾ ਜੀ ਦੀ ਰਬਾਬ ਦੀ ਸੰਗਤ ਵਿਚ ਗਾਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਭੁੱਲ ਸ਼ਬਦਾਂ ਵਿਚ ਲੋਕਾਂ ਦੀਆਂ ਮੁਸੀਬਤਾਂ ਲਈ ਜੋ ਅਸਹਿ ਵੇਦਨਾ ਪ੍ਰਗਟ ਕੀਤੀ ਗਈ ਹੈ ਉਸ ਦਾ ਵਰਣਨ ਕਿਤੇ ਹੋਰ ਨਹੀਂ ਮਿਲਦਾ" (ਸਫਾ ੩੮)। ਪ੍ਰਿੰਸੀਪਲ ਤੇਜਾ ਸਿੰਘ ਜੀ ਅੱਗੇ ਲਿਖਦੇ ਹਨ ਕਿ "ਮੰਤਰਾਂ ਚਮਤਕਾਰਾਂ ਅਤੇ ਗੁਪਤ ਉਪਾਸਨਾਵਾਂ ਨੂੰ ਇਕ ਪਾਸੇ ਛੱਡ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣਾ ਕੰਮ ਬੰਦੇ ਤੋਂ ਹੀ ਅਰੰਭ ਕੀਤਾ ਅਤੇ ਉਸ ਦੇ ਸੁਧਾਰ ਲਈ ਆਪਣੇ ਚਰਿੱਤਰ ਨੂੰ ਆਧਾਰ ਬਣਾਇਆ" (ਸਫਾ ੩੯) ਮਹਾਰਾਜੇ ਦੇ ਜੀਵਨ ਦੇ ਇਤਿਹਾਸਿਕ ਪਿਛੋਕੜ ਵਿਚ ਸ. ਤੇਜਾ ਸਿੰਘ ਨੇ ਦਸਾਂ ਪਾਤਸ਼ਾਹੀਆਂ, ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ, ਖਾਲਸੇ ਦੀ ਸਿਰਜਨਾ, ਬਾਬਾ ਬੰਦਾ ਸਿੰਘ ਬਹਾਦਰ, ਸਿੰਘਾਂ 'ਤੇ ਜ਼ੁਲਮ ਅਤੇ ਛਾਏ ਸੰਕਟ, ਸਿੱਖ ਮਿਸਲਾਂ ਦਾ ਉਭਾਰ, ਗੁਰਮਤੇ ਤੋਂ ਉਪਰੰਤ ਖਾਲਸਾ ਰਾਜ ਦੀ ਕਾਇਮੀ ਅਤੇ ੧੮੦੯ ਦੀ ਸੰਧੀ ਦੀਆਂ ਮਜਬੂਰੀਆਂ ਦੇ ਇਤਿਹਾਸ ਸੰਦਰਭ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਪਿਛੋਕੜ ਬਾਰੇ ਵਿਸਤ੍ਰਿਤ ਜਾਣਕਾਰੀ ਦਿੱਤੀ ਹੈ।

ਡਾ. ਗੰਡਾ ਸਿੰਘ ਦਾ ਖੋਜ ਭਰਪੂਰ ਨਿਬੰਧ ਇਤਿਹਾਸਿਕ ਹਵਾਲਿਆਂ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਅਤੇ ਸ਼ਖ਼ਸੀਅਤ ਨੂੰ ਪੇਸ਼ ਕਰਦਾ ਹੈ। ਉਨ੍ਹਾਂ ਨੇ

ਦੱਸਿਆ ਹੈ ਕਿ ਮਹਾਰਾਜੇ ਦੇ ਪੂਰਵਜ ਸ. ਬੁੱਢਾ ਸਿੰਘ ਸਧਾਰਨ ਕਿਸਾਨ ਸਨ ਅਤੇ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਫੌਜ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਫੌਜ ਵਿਚ ਸਰਗਰਮ ਸਨ। "ਉਹ ਮਹਾਂ ਸ਼ਕਤੀਸ਼ਾਲੀ ਸੀ ਅਤੇ ਕਿਹਾ ਜਾਂਦਾ ਹੈ ਕਿ ਉਸ ਨੇ ਆਪਣੇ ਸਰੀਰ 'ਤੇ ਤੀਹ ਤਲਵਾਰ ਦੇ ਜ਼ਖ਼ਮ ਅਤੇ ਨੌ ਬੰਦੂਕ ਦੇ ਜ਼ਖ਼ਮ ਸਹੇ ਸਨ। ਉਹ ਆਪਣੀ ਚਿਤਕਾਰੀ ਘੋੜੀ ਕਾਰਨ ਪ੍ਰਸਿੱਧ ਸੀ, ਜਿਸਦਾ ਨਾਂ 'ਦੇਸੀ' ਸੀ, ਜਿਸ 'ਤੇ ਸਵਾਰ ਹੋ ਕੇ ਉਸ ਨੇ ਕੋਈ ਪੰਜਾਹ ਵਾਰੀ ਰਾਵੀ, ਚਨਾਬ ਅਤੇ ਜੇਹਲਮ ਨਦੀਆਂ ਨੂੰ ਪਾਰ ਕੀਤਾ ਸੀ" (ਸਫਾ ੫੧)। ਮਹਾਨ ਯੋਧਿਆਂ ਦੀ ਵਿਰਾਸਤ ਵਿੱਚੋਂ ਰਣਜੀਤ ਸਿੰਘ ਨੇ ਜੋ ਗੁਣ ਗ੍ਰਹਿਣ ਕੀਤੇ ਉਨ੍ਹਾਂ ਨੂੰ ਉਸ ਨੇ ਆਪਣੀ ਯੁੱਧਨੀਤੀ, ਕੂਟਨੀਤੀ ਅਤੇ ਪ੍ਰਸ਼ਾਸਨਿਕ ਕੁਸ਼ਲਤਾ ਲਈ ਵਰਤਿਆ। ਉਹ ਯੋਧਾ ਹੋਣ ਦੇ ਨਾਲ-ਨਾਲ ਦੂਰ-ਅੰਦੇਸ਼ੀ ਅਤੇ ਵਿਸ਼ਾਲ ਹਿਰਦੇ ਦਾ ਮਾਲਕ ਸੀ। ਮਿਸਲਾਂ ਵਿਚ ਏਕਤਾ ਅਤੇ ਖਾਲਸਾ ਰਾਜ ਦੇ ਕੀਤੇ ਵਿਸਥਾਰ ਤੋਂ ਉਸ ਦੇ ਗੁਣਾਂ ਦਾ ਪਤਾ ਚਲਦਾ ਹੈ। ਡਾ. ਗੰਡਾ ਸਿੰਘ ਨੇ ਮਹਾਰਾਜੇ ਦੀ ਸ਼ਖ਼ਸੀਅਤ ਦੇ ਇਨ੍ਹਾਂ ਗੁਣਾਂ ਨੂੰ ਇਤਿਹਾਸਕ ਸੰਦਰਭ ਵਿਚ ਪੇਸ਼ ਕੀਤਾ ਹੈ। ਡਾ. ਗੰਡਾ ਸਿੰਘ ਨੇ ਬੇਸ਼ੱਕ ਮਹਾਰਾਜੇ ਦੀ ਵਿਸ਼ਾਲ ਨੀਤੀ, ਉਨ੍ਹਾਂ ਦੀ ਪ੍ਰਸ਼ਾਸਨਿਕ ਕੁਸ਼ਲਤਾ ਅਤੇ ਧਰਮ-ਨਿਰਪੱਖਤਾ ਦੀ ਨੀਤੀ ਦਾ ਵਿਸਥਾਰ ਵਿਚ ਵਰਣਨ ਕੀਤਾ ਹੈ। ਪਰੰਤੂ ਉਨ੍ਹਾਂ ਨੇ ਮਹਾਰਾਜੇ ਦੀ ਸ਼ਖ਼ਸੀਅਤ ਦਾ ਸਭ ਤੋਂ ਅਹਿਮ ਪੱਖ ਉਨ੍ਹਾਂ ਦਾ ਗੁਰੂ-ਪ੍ਰੇਮ ਸੀ। ਮਹਾਰਾਜੇ ਨੂੰ ਜਦੋਂ ਬਾਦਸ਼ਾਹੀ ਦਾ ਤਿਲਕ ਲਗਾਇਆ ਗਿਆ ਤਾਂ "ਉਸਨੇ ਆਪਣੇ ਲਈ ਕਿਸੇ ਬਾਦਸ਼ਾਹਤ ਦਾ ਦਾਅਵਾ ਨਹੀਂ ਕੀਤਾ। ਉਸ ਲਈ ਗੁਰੂ ਹੀ ਸੱਚਾ ਪਾਤਸ਼ਾਹ ਸੀ, ਅਸਲੀ ਬਾਦਸ਼ਾਹ ਸੀ ਅਤੇ ਉਹ (ਮਹਾਰਾਜਾ) ਆਪ ਰੱਬ ਦਾ ਨਿਮਾਣਾ ਸੇਵਕ ਸੀ ਜਿਸ ਨੂੰ ਲੋਕਾਂ ਦੀ ਸੇਵਾ ਲਈ ਭੇਜਿਆ ਗਿਆ ਸੀ। ਉਹ ਚਾਹੁੰਦਾ ਸੀ ਕਿ ਉਸ ਨੂੰ ਅੱਗੇ ਤੋਂ ਸਰਕਾਰ ਕਹਿ ਸੰਬੋਧਿਤ ਕੀਤਾ ਜਾਵੇ। ਆਪਣੀ ਭਰਪੂਰ ਸ਼ਰਧਾ ਕਾਰਨ ਉਸ ਨੇ ਹੁਕਮ ਦਿੱਤਾ ਕਿ ਉਸ ਦੇ ਸਾਮਰਾਜ ਦੇ ਸਿੱਕਿਆਂ 'ਤੇ ਅਸਲੀ ਬਾਦਸ਼ਾਹ ਗੁਰੂ ਦਾ ਨਾਮ ਢਾਲਿਆ ਜਾਵੇ" (ਸਫਾ ੫੭)। ਡਾ. ਗੰਡਾ ਸਿੰਘ ਦੇ ਲੇਖ ਤੋਂ ਪਤਾ ਲਗਦਾ ਹੈ ਕਿ ਮਹਾਰਾਜੇ ਨੇ ਆਪਣਾ ਰਾਜ ਨਾ ਕੇਵਲ ਗੁਰੂ ਦੇ ਨਾਲ 'ਤੇ ਚਲਾਇਆ ਬਲਕਿ ਉਹ ਆਪਣੀ ਨੀਤੀਆਂ ਨੂੰ ਤਿਆਰ ਕਰਨ ਅਤੇ ਫੈਸਲੇ ਲੈਣ ਵਿਚ ਗੁਰੂ-ਸਿਧਾਂਤਾਂ ਦਾ ਆਸਰਾ ਲੈਂਦਾ ਸੀ। ਇੱਥੋਂ ਤਕ ਕਿ ਅੰਗਰੇਜ਼ਾਂ ਨਾਲ ਸੰਧੀਆਂ ਸਮੇਂ ਹੋਈ ਵਾਰਤਾਲਾਪ ਵਿਚ ਉਹ ਗੁਰੂ ਨੂੰ ਸਰਵ-ਉੱਤਮ ਮੰਨ ਕੇ ਆਪਣੀ ਰਾਇ ਦਿੰਦਾ ਸੀ। ਉਸ ਨੇ ਗੁਰੂ ਦੀ ਧਰਮ ਨਿਰਪੱਖ ਨੀਤੀ ਦੇ ਅਨੁਸਾਰ ਹਰ ਧਰਮ ਦੇ ਲੋਕਾਂ ਅਤੇ ਸੰਸਥਾਵਾਂ ਦੀ ਮਦਦ ਕੀਤੀ ਸੀ। ਡਾ. ਗੰਡਾ ਸਿੰਘ ਦੀ ਧਾਰਨਾ ਹੈ ਕਿ ਮਹਾਰਾਜੇ ਦੀ ਸ਼ਖ਼ਸੀਅਤ ਨੇ ਇਤਿਹਾਸ ਦੇ ਪੰਨਿਆਂ 'ਤੇ ਬਹੁਤ ਗਹਿਰੇ ਪ੍ਰਭਾਵ ਛੱਡੇ ਹਨ। ਸਦਾ ਉਨ੍ਹਾਂ ਦੀ ਯਾਦ ਬਣੀ ਰਹੇਗੀ ਅਤੇ ਲੋਕ ਉਨ੍ਹਾਂ ਦੇ ਤਜ਼ਰਬੇ ਤੋਂ ਸਬਕ ਸਿੱਖਦੇ ਰਹਿਣਗੇ। ਮਹਾਰਾਜੇ ਦੀ ਬੀਮਾਰੀ ਨਾਲ ਹੋਈ ਮੌਤ ਦਾ ਵੇਰਵਾ ਦੇਣ ਉਪਰੰਤ ਉਹ ਅੰਤ ਵਿਚ

ਲਿਖਦੇ ਹਨ; "ਅੰਤ ਵਿਚ ੧੫ ਹਾੜ ੧੮੯੬ ਬਿਕ੍ਰਮੀ, ੨੭ ਜੂਨ ੧੮੩੯ ਈ: ਨੂੰ ਉਹ ਆਪਣੀਆਂ ਸੰਸਾਰਕ ਗਤੀਵਿਧੀਆਂ ਦੇ ਰੰਗਮਚ ਨੂੰ ਛੱਡ ਕੇ ਚਲਾ ਗਿਆ ਤੇ ਇਤਿਹਾਸ ਦੇ ਪੰਨਿਆਂ 'ਤੇ ਪ੍ਰਤਿਭਾ ਦੀ ਛਾਪ ਛੱਡ ਗਿਆ। ਭਾਵੇਂ ਮਹਾਰਾਜਾ ਰਣਜੀਤ ਸਿੰਘ ਸਾਡੇ ਵਿਚ ਨਹੀਂ ਹਨ ਪਰ ਫਿਰ ਵੀ ਉਹ ਆਪਣੀ ਪਰਜਾ ਦੀ ਯਾਦ ਵਿਚ ਅਤੇ ਦਿਹਾਤ ਦੇ ਨੌਜਵਾਨਾਂ ਅਤੇ ਕੁਆਰੀਆਂ ਕੁੜੀਆਂ ਦੇ ਗੀਤਾਂ ਵਿਚ ਪੰਜਾਬ ਦਾ ਨਿਰਮਾਤਾ ਅਤੇ ਪੰਜ ਦਰਿਆਵਾਂ ਦੀ ਧਰਤੀ ਦੇ ਕੌਮੀ ਸੂਰਮੇ ਦੇ ਰੂਪ ਵਿਚ ਜੀਵਿਤ ਹੈ" (ਸਫਾ ੮੦)। ਮਹਾਰਾਜਾ ਪੰਜਾਬ ਦੀ ਸਰਕਾਰ ਦਾ ਪ੍ਰਤੀਕ ਬਣ ਕੇ ਪੰਜਾਬੀਆਂ ਵਿਚ ਖਾਲਸਾ ਰਾਜ ਦੇ ਸੁਪਨੇ ਨੂੰ ਤਾਜ਼ਾ ਕਰ ਗਿਆ ਹੈ। ਇਸ ਸੁਪਨੇ ਦੀ ਪੂਰਤੀ ਲਈ ਪੰਜਾਬ ਦੀ ਧਰਤੀ ਤੋਂ ਅਜ਼ਾਦੀ ਅਤੇ ਖੁਦਮੁਖਤਿਆਰੀ ਦੇ ਸੰਘਰਸ਼ਾਂ ਲਈ ਉਨ੍ਹਾਂ ਦਾ ਜੀਵਨ ਪ੍ਰੇਰਨਾ ਦਾ ਸੋਮਾ ਹੈ।

ਸੀਤਾ ਰਾਮ (ਕੋਹਲੀ) ਨੇ ਆਪਣੇ ਲੇਖ ਵਿਚ ਸਿੱਖ ਮਿਸਲਾਂ ਦੇ ਸੰਗਠਨ ਅਤੇ ਖਾਲਸਾ ਫੌਜ ਦੀ ਬਣਤਰ ਅਤੇ ਇਸ ਦੀਆਂ ਗਤੀਵਿਧੀਆਂ 'ਤੇ ਚਾਨਣਾ ਪਾਇਆ ਹੈ। ਉਨ੍ਹਾਂ ਨੇ ਦੱਸਿਆ ਕਿ ਭਾਰਤ ਦੇ ਖੇਤਰੀ ਰਾਜੇ ਅੰਗਰੇਜ਼ਾਂ ਪਾਸੋਂ ਹਾਰ ਗਏ ਸਨ ਅਤੇ ਇਕੱਲਾ ਖਾਲਸਾ ਰਾਜ ਆਪਣੀ ਅਜ਼ਾਦ ਹਸਤੀ ਕਾਇਮ ਰੱਖ ਰਿਹਾ ਸੀ। ਬਰਤਾਨਵੀਂ ਫੌਜ ਸਿੱਖ ਰਾਜ ਨੂੰ ਹੜੱਪਣ ਲਈ ਮੌਕੇ ਦੀ ਤਾਕ ਵਿਚ ਸੀ ਅਤੇ ਮਹਾਰਾਜਾ ਰਣਜੀਤ ਸਿੰਘ ਉਨ੍ਹਾਂ ਅੱਗੇ ਚੱਟਾਨ ਦੀ ਤਰ੍ਹਾਂ ਕਾਇਮ ਸਨ। ਬੇਸ਼ੱਕ ਅੰਗਰੇਜ਼ਾਂ ਨਾਲ ਸੰਧੀ ਕਰਨ ਪਿੱਛੇ ਉਸ ਦੀਆਂ ਰਾਜਨੀਤਕ ਮਜਬੂਰੀਆਂ ਸਨ ਫਿਰ ਉਹ ਆਪਣੀ ਫੌਜੀ ਤਾਕਤ ਨੂੰ ਸੰਗਠਿਤ ਅਤੇ ਸਿੱਖਿਅਤ ਰੱਖ ਰਿਹਾ ਸੀ। ਇਸ ਮਕਸਦ ਲਈ ਉਸ ਨੇ ਵਿਦੇਸ਼ੀ ਸੈਨਿਕਾਂ ਦੀ ਮਦਦ ਵੀ ਲਈ ਸੀ ਅਤੇ ਖਾਲਸਾ ਫੌਜ ਦਾ ਸੰਗਠਨ ਉਸ ਸਮੇਂ ਦੀਆਂ ਫੌਜਾਂ ਦੇ ਹਾਣ ਦਾ ਕੀਤਾ ਸੀ। ਸੀਤਾ ਰਾਮ ਨੇ ਦੱਸਿਆ ਹੈ ਖਾਲਸਾ ਫੌਜ ਦੀ ਨਿਯਮਤ ਪਰੇਡ ਹੁੰਦੀ ਸੀ ਅਤੇ ਮਹਾਰਾਜਾ ਖ਼ੁਦ ਵੀ ਇਸ ਵਿਚ ਸ਼ਾਮਲ ਹੁੰਦਾ ਸੀ। ਉਸ ਨੇ ਫੌਜ ਦੇ ਖਰਚ, ਤਨਖਾਹਾਂ ਆਦਿ ਦੇ ਵੇਰਵੇ ਦੇ ਕੇ ਦੱਸਿਆ ਹੈ ਕਿ ਇਹ ਫੌਜ ਅਤਿਅੰਤ ਸ਼ਕਤੀਸ਼ਾਲੀ ਸੀ। ਇਸ ਵਿਚ ਪੈਦਲ, ਘੋੜ ਸਵਾਰ ਅਤੇ ਤੋਪਖਾਨੇ ਦੀ ਫੌਜ ਸੀ ਅਤੇ ਇਸ ਦੇ ਵਿਭਾਗਾਂ ਦੀ ਵੰਡ ਵੀ ਕੀਤੀ ਹੋਈ ਸੀ। ਫੌਜੀਆਂ ਨੂੰ ਬਕਾਇਦਾ ਸਿਖਲਾਈ ਦਿੱਤੀ ਜਾਂਦੀ ਸੀ ਅਤੇ ਫੌਜ ਵਿਚ ਅਨੁਸ਼ਾਸ਼ਨ ਵੀ ਪੂਰਾ ਸੀ ਅਤੇ ਇਸ ਨੂੰ ਕਾਇਮ ਰੱਖਣ ਲਈ ਜਿੱਥੇ ਦੰਡਾਵਲੀ ਦੀ ਵਿਵਸਥਾ ਸੀ, ਉੱਥੇ ਫੌਜ ਨੂੰ ਉਤਸ਼ਾਹਤ ਕਰਨ ਲਈ ਪੈਨਸ਼ਨਾਂ, ਤੋਹਫੇ, ਪੁਰਸਕਾਰ ਅਤੇ ਖ਼ਿਤਾਬ ਵੀ ਦਿੱਤੇ ਜਾਂਦੇ ਸਨ। ਖਾਲਸਾ ਫੌਜ ਸੰਬੰਧੀ ਸੀਤਾ ਰਾਮ ਇਕ ਹੋਰ ਜਾਣਕਾਰੀ ਦਿੰਦੇ ਹਨ ਕਿ ਸਿੱਖ ਫੌਜੀ ਹੈਲਮਟ ਦੀ ਥਾਂ 'ਤੇ ਲਾਲ ਪਗੜੀਆਂ ਬੰਨ੍ਹਦੇ ਸਨ ਅਤੇ "ਪੰਜਾਬ ਦਾ ਹਰ ਸਿੱਖ ਕਿਰਿਆਤਮਕ ਰੂਪ ਵਿਚ ਸਿਪਾਹੀ ਸੀ" (ਸਫਾ ੧੦੫)। ਲੇਖ ਦੇ ਅਖੀਰ ਵਿਚ ਉਨ੍ਹਾਂ ਨੇ ਲਿਖਿਆ ਕਿ ਜੇਕਰ ਫਿਰੋਜ਼ਪੁਰ ਵਿਚ ਸਿੱਖ ਹਾਰੇ ਸਨ ਤਾਂ ਇਸ ਦਾ ਕਾਰਨ ਉਨ੍ਹਾਂ ਵਿਚ ਸਾਹਸ ਜਾਂ ਨਿਪੁੰਨਤਾ ਦੀ ਘਾਟ ਨਹੀਂ ਸੀ।

ਡਾ. ਜੀ. ਐਲ. (ਚੋਪੜਾ) ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਿਵਲ ਪ੍ਰਸ਼ਾਸਨ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਹੈ ਕਿ ਇਹ ਰਾਜ ਚਾਰ ਸੂਬਿਆਂ-- ਲਾਹੌਰ, ਮੁਲਤਾਨ, ਕਸ਼ਮੀਰ ਅਤੇ ਪਿਸ਼ਾਵਰ ਵਿਚ ਵੰਡਿਆ ਹੋਇਆ ਸੀ। ਸੂਬੇ ਦਾ ਮੁਖੀ ਸੂਬੇਦਾਰ (ਨਾਜ਼ਮ) ਹੁੰਦਾ ਸੀ। ਸੂਬਾ ਅਗਾਂਹ ਪਰਗਨਿਆਂ, ਤਾਲੁਕਿਆਂ ਅਤੇ ਮੋਜਿਆਂ ਵਿਚ ਵੰਡਿਆ ਜਾਂਦਾ ਸੀ। ਇਕ ਤਾਲੁਕੇ ਵਿਚ ੫੦ ਤੋਂ ੧੦੦ ਤਕ ਮੋਜੇ ਸ਼ਾਮਲ ਹੁੰਦੇ ਸਨ। ਤਾਲੁਕੇ ਦਾ ਅਧਿਕਾਰੀ ਕਾਰਦਾਰ ਕਹਾਉਂਦਾ ਸੀ। ਜਿੱਥੇ ਕਿਤੇ ਕਿਸੇ ਤਾਲੁਕੇ ਵਿਚ ਪਿੰਡਾਂ ਦੀ ਗਿਣਤੀ ਜ਼ਿਆਦਾ ਹੁੰਦੀ ਤਾਂ ਉੱਥੇ ਇੱਕ ਤੋਂ ਵਧੇਰੇ ਕਾਰਦਾਰ ਹੁੰਦੇ ਸਨ। ਇਸ ਵੰਡ ਮੁਤਾਬਕ ਸਿਵਲ ਅਤੇ ਨਿਆਂ ਵਿਵਸਥਾ ਕੀਤੀ ਹੋਈ ਸੀ। ਕਾਰਦਾਰ ਦਾ ਸੰਬੰਧ ਅੱਜ ਕੱਲ੍ਹ ਦੇ ਸਿਵਲ ਕਰਮਚਾਰੀ ਦੀ ਤਰ੍ਹਾਂ ਲੋਕਾਂ ਦੀ ਰੋਜ਼ਮਰ੍ਹਾ ਦੀ ਜ਼ਿੰਦਗੀ ਨਾਲ ਸੀ। ਲੇਖਕ ਨੇ ਸਰਕਾਰੀ ਕਰਮਚਾਰੀਆਂ ਦੇ ਕੰਮਕਾਜ ਬਾਰੇ ਲਿਖਿਆ ਹੈ ਕਿ "ਇਹ ਸੱਚ ਹੈ ਕਿ ਅੱਜ ਦੀ ਤਰ੍ਹਾਂ ਹੀ ਉਦੋਂ ਵੀ ਕਾਰਦਾਰ ਜਾਂ ਹੋਰ ਅਧਿਕਾਰੀ ਕਿਸਾਨਾਂ 'ਤੇ ਜ਼ਿਆਦਤੀਆਂ ਲਈ ਜ਼ਿੰਮੇਦਾਰ ਸਨ ਪਰ ਅਜਿਹੀਆਂ ਮਿਸਾਲਾਂ ਆਮ ਨਾ ਹੋ ਕੇ ਕਦੇ-ਕਦਾਈ ਮਿਲਦੀਆਂ ਸਨ। ਜ਼ਿਆਦਾਤਰ ਸਮਕਾਲੀ ਲੇਖਕ ਕਾਰਦਾਰਾਂ ਅਤੇ ਨਾਜ਼ਿਮਾਂ ਦੇ ਵਿਹਾਰ ਦੀ ਬੜੀ ਪ੍ਰਸੰਸਾ ਕਰਦੇ ਸਨ" (ਸਫਾ ੧੪੧)। ਇਸ ਵਿਚ ਕੋਈ ਸ਼ੱਕ ਨਹੀਂ ਕਿ ਸ਼ਕਤੀਆਂ ਦਾ ਮਾਲਕ ਮਹਾਰਾਜਾ ਸੀ ਪਰੰਤੂ ਉਸ ਨੇ ਆਪਣੇ ਪ੍ਰਸ਼ਾਸਨ ਨੂੰ ਚਲਾਉਣ ਲਈ ਆਪਣੀਆਂ ਸ਼ਕਤੀਆਂ ਦੀ ਵੰਡ ਕੀਤੀ ਹੋਈ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਕਰ ਪ੍ਰਣਾਲੀ ਵਿਸ਼ੇਸ਼ ਕਰਕੇ ਵਿੱਤੀ ਮਾਮਲਿਆਂ ਭੌਂ ਲਗਾਨ ਸੰਬੰਧੀ ਸ. ਹਰਦਿੱਤ ਸਿੰਘ (ਢਿੱਲੋਂ) ਨੇ ਆਪਣੇ ਲੇਖ ਵਿਚ ਦੱਸਿਆ ਹੈ ਕਿ ਮਹਾਰਾਜੇ ਨੇ ਆਪਣੇ ਕਰ ਇਕੱਠਾ ਕਰਨ ਲਈ ਬਕਾਇਦਾ ਨੀਤੀ ਤਿਆਰ ਕੀਤੀ ਹੋਈ ਸੀ ਅਤੇ ਕਈ ਤਰ੍ਹਾਂ ਦੀਆਂ ਵਿਧੀਆਂ ਨਾਲ ਕਰ ਇਕੱਠਾ ਕੀਤਾ ਜਾਂਦਾ ਸੀ। ਜਿਵੇਂ; ਬਟਾਈ ਦੀ ਵਿਧੀ, ਜਿਸ ਤਹਿਤ ਫਸਲ ਦੀ ਕਟਾਈ ਤੋਂ ਉਪਰੰਤ ਕਰ ਦੇ ਬਦਲੇ ਫਸਲ ਦਾ ਕੁਝ ਹਿੱਸਾ ਲਿਆ ਜਾਂਦਾ ਸੀ। ਇਹ ਵਿਧੀ ਬਹੁਤੀ ਕਾਰਗਰ ਸਾਬਤ ਨਾ ਹੋਣ ਕਰਕੇ ਕਾਨਕੂਤ ਵਿਧੀ ਅਪਣਾਈ ਗਈ ਸੀ। ਇਸ ਵਿਧੀ ਅਨੁਸਾਰ ਖੜ੍ਹੀਆਂ ਫਸਲਾਂ ਤੋਂ ਅਨਾਜ ਬਾਰੇ ਅੰਦਾਜ਼ਾ ਲਗਾ ਕੇ ਕਰ ਤੈਅ ਕੀਤਾ ਜਾਂਦਾ ਸੀ। ਕਾਨਕੂਤ ਵਿਧੀ ਦੇ ਚਲਦਿਆਂ ਮਹਾਰਾਜੇ ਨੇ ਨਕਦ ਭੁਗਤਾਨ ਦੀ ਵਿਵਸਥਾ ਕੀਤੀ ਹੋਈ ਸੀ। ਇਸ ਤਰ੍ਹਾਂ ਹੀ ਜਿਨਸੀ ਅਤੇ ਨਕਦ ਦੋਵੇਂ ਰੂਪਾਂ ਵਿਚ ਕਰ ਇਕੱਤਰ ਕਰਨ ਲਈ ਮਿਸ਼ਰਤ ਵਿਧੀ ਵੀ ਪ੍ਰਚਲਿਤ ਸੀ। ਇਨ੍ਹਾਂ ਵਿਧੀਆਂ ਦੇ ਨਾਲ-ਨਾਲ ਵਿਘਾ, ਹਲ਼, ਖੂਹ ਆਦਿ ਨੂੰ ਆਧਾਰ ਬਣਾ ਕੇ ਵੀ ਕਰ ਨਿਰਧਾਤ ਕੀਤਾ ਜਾਂਦਾ ਸੀ। ਸ. ਹਰਦਿੱਤ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਕਰ ਪ੍ਰਣਾਲੀ ਦਾ ਅਲੋਚਨਾਤਮਕ ਵਿਸ਼ਲੇਸ਼ਣ ਕਰਦਿਆਂ ਇਹ ਨਤੀਜਾ ਕੱਢਿਆ ਹੈ ਕਿ

ਸਿੱਖਾਂ ਨੂੰ ਇਹ ਕਰ ਪ੍ਰਣਾਲੀ ਮੁਗ਼ਲਾਂ ਤੋਂ ਵਿਰਸੇ ਵਿਚ ਪ੍ਰਾਪਤ ਹੋਈ ਸੀ ਫਿਰ ਵੀ ਇਸ ਵਿਚ ਸੁਧਾਰ ਕਰ ਕੇ ਇਸ ਨੂੰ ਲੋਕ-ਹਿਤੂ ਬਣਾਉਣ ਦੇ ਯਤਨ ਕੀਤੇ ਗਏ ਸਨ। ਨਤੀਜੇ ਵਜੋਂ "ਮਹਾਰਾਜਾ ਰਣਜੀਤ ਸਿੰਘ ਦੀ ਕਰ ਪ੍ਰਣਾਲੀ ਨਾ ਤਾਂ ਜ਼ਾਲਮਾਨਾ ਸੀ ਤੇ ਨਾ ਹੀ ਹਮਦਰਦੀ ਰਹਿਤ ਸੀ ਅਤੇ ਨਾ ਹੀ ਕਿਸਾਨਾਂ ਲਈ ਸਦਭਾਵਨਾ ਤੋਂ ਰਹਿਤ ਸੀ" (ਸਫਾ ੧੫੫) ਇਸ ਲੇਖ ਦੇ ਅਖੀਰ ਵਿਚ ਜਾਰਜ ਕੈਂਪਬੈਲ ਦੀ ਟਿੱਪਣੀ ਦਿੱਤੀ ਹੈ ਜਿਸ ਤੋਂ ਸਰਕਾਰ ਦੇ ਲੋਕਾਂ ਨਾਲ ਵਿਹਾਰ ਦਾ ਪਤਾ ਚਲਦਾ ਹੈ। ਉਸ ਨੇ ਕਿਹਾ ਹੈ, " ਇਹ ਸਮਾਜ ਦੇਸ਼ ਦੇ ਹੋਰ ਪ੍ਰਾਂਤਾਂ ਨਾਲੋਂ ਵੱਧ ਨਿਪੁੰਨ ਤੇ ਉਤਸ਼ਾਹੀ ਸੀ ਤੇ ਸਰਕਾਰ ਇਨ੍ਹਾਂ ਨਾਲ ਚੰਗਾ ਸਲੂਕ ਕਰਦੀ ਸੀ। "

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਖੇਤੀਬਾੜੀ ਪ੍ਰਬੰਧ ਬਾਰੇ ਸ. ਹਰਬੰਸ ਸਿੰਘ ਦਾ ਲੇਖ ਵੀ ਇਸ ਪੁਸਤਕ ਵਿਚ ਸ਼ਾਮਲ ਹੈ। ਇਸ ਰਾਜ ਦੀ ਸਿੰਚਾਈ ਵਿਵਸਥਾ ਬਾਰੇ ਸ. ਗੁਰਦਿੱਤ ਸਿੰਘ ਨੇ ਆਪਣੇ ਲੇਖ ਵਿਚ ਇਤਿਹਾਸਿਕ ਜਾਣਕਾਰੀ ਪੇਸ਼ ਕੀਤੀ ਹੈ। ਖਾਲਸਾ ਸਰਕਾਰ ਕਿਸਾਨਾਂ ਦੀ ਹਿਤੂ ਸੀ। ਇਸ ਸਮੇਂ ਸਿੰਚਾਈ ਪ੍ਰਬੰਧਾਂ ਨੂੰ ਬੇਹਤਰ ਬਣਾਉਣ ਲਈ ਕੋਸ਼ਿਸ਼ਾਂ ਕੀਤੀਆਂ ਗਈਆਂ ਸਨ। ਮਹਾਰਾਜੇ ਦੀ ਪ੍ਰੇਰਨਾ ਨਾਲ ਲੋਕ ਨਹਿਰਾਂ ਦੀ ਪੁਟਾਈ ਦਾ ਕੰਮ ਖ਼ੁਦ ਕਰਦੇ ਸਨ। ਇਕ ਪਿੰਡ ਦੇ ਲੋਕ ਆਪਣੇ ਪਿੰਡ ਦੀ ਜ਼ਮੀਨ ਵਿੱਚੋਂ ਨਹਿਰ ਤਿਆਰ ਕਰਦੇ ਤਾਂ ਉਸ ਤੋਂ ਅਗਲੇ ਪਿੰਡ ਦੇ ਲੋਕ ਆਪਣੀ ਜ਼ਿੰਮੇਵਾਰੀ ਸੰਭਾਲ ਲੈਂਦੇ ਸਨ। ਬਾਦਸ਼ਾਹ ਅਕਬਰ ਦੇ ਸ਼ਾਸਨ ਦੌਰਾਨ ਲਾਹੌਰ ਦੇ ਸ਼ਾਲੀਮਾਰ ਬਾਗਾਂ ਨੂੰ ਪਾਣੀ ਦੇਣ ਲਈ ਪੁੱਟੀ ਗਈ ਹੰਸਲੀ ਨਹਿਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤਕ ਮਿੱਟੀ ਨਾਲ ਭਰ ਗਈ ਸੀ। "ਮਹਾਰਾਜੇ ਨੇ ਉਨੀਵੀਂ ਸਦੀ ਦੇ ਅਰੰਭ ਵਿਚ ਉਸੇ ਮਾਰਗ 'ਤੇ ਇਸ ਨਹਿਰ ਦਾ ਪੁਨਰ-ਨਿਰਮਾਣ ਕਰਵਾਇਆ ਅਤੇ ਉਸ ਸਮੇਂ ਦੇ ਉਦਾਸੀ ਸਾਧੂਆਂ ਦੀ ਪ੍ਰੇਰਨਾ ਨਾਲ ਸ੍ਰੀ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਅਤੇ ਰਾਮਬਾਗ ਨੂੰ ਪਾਣੀ ਪਹੁੰਚਾਉਣ ਦੇ ਮੰਤਵ ਨਾਲ ਇਸ ਦੀ ਇਕ ਸ਼ਾਖ ਮਾਧੋਪੁਰ ਤੋਂ ਸ੍ਰੀ ਅੰਮ੍ਰਿਤਸਰ ਤਕ ਲਿਆਂਦੀ ਗਈ। ਇਕ ਪਿੰਡ ਦੇ ਸਿੱਖ ਇਸ ਨੂੰ ਪੁੱਟ ਕੇ ਅਗਲੇ ਪਿੰਡ ਤਕ ਪਹੁੰਚਾਉਂਦੇ ਸਨ ਤੇ ਫਿਰ ਇਸ ਪਿੰਡ ਦੇ ਸਿੱਖ ਇਸ ਨੂੰ ਅਗਲੇ ਪਿੰਡ ਤਕ ਇਸ ਤਰ੍ਹਾਂ ਅੱਗੇ ਵੀ। ਇਸ ਨੂੰ ਪੁੱਟਣ ਵਾਲੇ ਸਿੱਖਾਂ ਨੇ ਕੋਈ ਮਿਹਨਤਾਨਾ ਨਾ ਮੰਗਿਆ ਕਿਉਂਕਿ ਇਹ ਇਕ ਪਵਿੱਤਰ ਮਕਸਦ ਲਈ ਪੁੱਟੀ ਜਾ ਰਹੀ ਸੀ" (ਸਫਾ ੧੭੩)

ਪ੍ਰੋਫ਼ੈਸਰ ਸੱਯਦ ਅਬਦੁਲ ਨੇ ਮਹਾਰਾਜਾ ਰਣਜੀਤ ਸਿੰਘ ਦੇ ਅੰਗਰੇਜ਼ਾਂ ਨਾਲ ਸੰਬੰਧਾਂ ਵਿਸ਼ੇਸ਼ ਕਰਕੇ ਉਸ ਵੱਲੋਂ ਕੀਤੀਆਂ ਸੰਧੀਆਂ ਦੀਆਂ ਮਜਬੂਰੀਆਂ ਅਤੇ ਇਨ੍ਹਾਂ ਦੇ ਮਹੱਤਵ ਬਾਰੇ ਲਿਖਿਆ ਹੈ। ਇਨ੍ਹਾਂ ਦੀ ਰਾਇ ਹੈ ਕਿ ਸੰਧੀਆਂ ਸਮੇਂ ਲੋੜ ਅਤੇ ਮਜਬੂਰੀ ਸਨ। ਇਹ ਕੋੜੀਆਂ ਗੋਲੀਆਂ ਸਨ ਪਰ ਮਹਾਰਾਜਾ ਰਣਜੀਤ ਸਿੰਘ ਨੂੰ ਉਹ ਖਾਣੀਆਂ ਪਈਆਂ ਫਿਰ ਵੀ ਮਹਾਰਾਜੇ ਨੇ ਇਨ੍ਹਾਂ ਦਾ ਲਾਹਾ ਲੈਣ ਦਾ ਯਤਨ

ਕੀਤਾ। "ਸਤਲੁਜ ਦੇ ਉਰਾਰ ਵਾਲੀਆਂ ਰਿਆਸਤਾਂ ਵਿਚ ਦਖ਼ਲ ਦੇਣ ਦਾ ਅਧਿਕਾਰ ਗੁਆ ਦੇਣ ਤੋਂ ਬਾਅਦ ਰਣਜੀਤ ਸਿੰਘ ਨੇ ਆਪਣਾ ਬਹੁਤਾ ਜ਼ੋਰ ਸਤਲੁਜ ਦੇ ਲਾਹੌਰ ਵਾਲੇ ਪਾਸੇ ਦੇ ਇਲਾਕੇ ਨੂੰ ਜਿੱਤਣ ਤੇ ਮਜ਼ਬੂਤ ਕਰਨ 'ਤੇ ਲਗਾਉਣਾ ਸ਼ੁਰੂ ਕੀਤਾ ਅਤੇ ਇਸ ਯਤਨ ਵਿਚ ਉਹ ਬਹੁਤ ਕਾਮਯਾਬ ਹੋਇਆ। ਉਸ ਨੇ ਨਾ ਕੇਵਲ ਇਸ ਇਲਾਕੇ ਵਿਚਲੀਆਂ ਸਿੱਖ ਮਿਸਲਾਂ ਨੂੰ ਆਪਣੇ ਅਧੀਨ ਕਰ ਲਿਆ ਸਗੋਂ ਉਸ ਨੇ ਮੁਲਤਾਨ, ਝੰਗ ਅਤੇ ਕਸ਼ਮੀਰ ਦੀਆਂ ਸੁਤੰਤਰ ਰਿਆਸਤਾਂ ਨੂੰ ਵੀ ਜਿੱਤ ਲਿਆ। ਫਿਰ ਉਸ ਨੇ ਸਿੰਧ ਦਰਿਆ ਪਾਰ ਕਰਕੇ ਬੰਨੂ ਕੋਹਾਟ ਦੇ ਡੇਰਿਆਂ ਅਤੇ ਪੇਸ਼ਾਵਰ ਨੂੰ ਜਿੱਤਿਆ ਤੇ ਅਫਗਾਨਿਸਤਾਨ ਦੇ ਹੁਕਮਰਾਨ ਦਾ ਘੁਮੰਡ ਤੋੜਿਆ" (ਸਫਾ ੧੮੬)। ਮਹਾਰਾਜੇ ਦੀ ਅੰਗਰੇਜ਼ਾਂ ਨਾਲ ਸੰਬੰਧਾਂ ਦੀ ਕਹਾਣੀ ਦਾ ਨਿਚੋੜ ਪੇਸ਼ ਕਰਦੇ ਉਹ ਲਿਖਦੇ ਹਨ ਕਿ ਬ੍ਰਿਟਿਸ਼ ਸਰਕਾਰ ਨੇ ੧੮੦੯ ਈ: ਵਿਚ ਕੀਤੇ ਵਾਅਦੇ ਨਹੀਂ ਨਿਭਾਏ। ਸਮਾਂ ਬੀਤਣ ਨਾਲ ਇਨ੍ਹਾਂ ਦੀ ਤਾਕਤ ਵਧਦੀ ਗਈ ਅਤੇ ਇਹ ਆਕ੍ਰਮਣਕਾਰੀ ਹੁੰਦੇ ਗਏ। ਮਹਾਰਾਜੇ ਨੂੰ ਆਪਣੀਆਂ ਮਜਬੂਰੀਆਂ ਦਾ ਪਤਾ ਸੀ। ਉਸ ਦੇ ਸਾਧਨ ਸੀਮਿਤ ਸਨ। ਮਹਾਰਾਜੇ ਦੀ ਦੂਰ-ਦ੍ਰਿਸ਼ਟੀ ਸੀ ਕਿ ਉਸ ਨੇ ਬ੍ਰਿਟਿਸ਼ ਸਰਕਾਰ ਨਾਲ ਸਮਝੌਤੇ ਕਰ ਕੇ ਆਪਣੇ ਜੀਵਨ-ਕਾਲ ਵਿਚ ਘਾਤਕ ਟਕਰਾਅ ਨੂੰ ਟਾਲ ਦਿੱਤਾ।

ਉਪਰੋਕਤ ਲੇਖਾਂ ਤੋਂ ਇਲਾਵਾ ਇਸ ਪੁਸਤਕ ਵਿਚ ਪ੍ਰੋਫ਼ੈਸਰ ਗੁਲਸ਼ਨ ਰਾਏ ਦਾ ਲੇਖ, ਮਹਾਰਾਜਾ ਰਣਜੀਤ ਸਿੰਘ ਅਤੇ ਭਾਰਤ ਦੀ ਉੱਤਰ ਪੱਛਮੀ ਸੀਮਾ, ਸ. ਗੁਰਮੁਖ ਨਿਹਾਲ ਸਿੰਘ ਦਾ ਲੇਖ ਮਹਾਰਾਜਾ ਰਣਜੀਤ ਸਿੰਘ ਚਰਿੱਤਰ ਅਤੇ ਟਿਪਣੀਆਂ, ਬਾਵਾ ਪ੍ਰੇਮ ਸਿੰਘ ਹੋਤੀ ਮਰਦਾਨ ਦਾ ਲੇਖ ਵਿਅਕਤੀ ਅਤੇ ਸ਼ਾਸਕ ਦੇ ਰੂਪ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਚਰਿੱਤਰ, ਕੇ. ਸੀ. ਖੰਨਾ ਦਾ ਲੇਖ ਮਹਾਰਾਜਾ ਰਣਜੀਤ ਸਿੰਘ ਗੈਰ-ਸਿੱਖ ਇਤਿਹਾਸਕਾਰਾਂ ਦੀ ਨਜ਼ਰਾਂ ਵਿਚ ਕਿਹੋ ਜਿਹੇ ਸਨ? ਇਸ ਸੰਬੰਧ ਵਿਚ ਡਾ. ਗੰਡਾ ਸਿੰਘ ਵੱਲੋਂ ਇਕੱਤਰ ਕੀਤੀ ਜਾਣਕਾਰੀ ਵੀ ਦਿੱਤੀ ਗਈ ਹੈ ਅਤੇ ਸਰ ਜੋਗੇਂਦਰ ਸਿੰਘ ਵੱਲੋਂ ਲਿਖਤ ਰਣਜੀਤ ਸਿੰਘ ਹੋਣ ਦੀ ਮਹੱਤਤਾ ਕੁਝ ਸਿੱਟੇ ਪੁਸਤਕ ਦੇ ਅਖੀਰ ਵਿਚ ਦਿੱਤੇ ਗਏ ਹਨ। ਇਸ ਪੁਸਤਕ ਵਿਚ ਸ਼ਾਮਲ ਲੇਖ ਗੁਣਨਾਤਮਕ ਅਕਾਦਮਿਕ ਪੱਖ 'ਤੇ ਬਹੁਤ ਨਿੱਗਰ ਜਾਣਕਾਰੀ ਵਾਲੇ ਹਨ ਅਤੇ ਸੰਪਾਦਕਾਂ ਨੇ ਲੇਖਾਂ ਨੂੰ ਢੁਕਵੀਂ ਤਰਤੀਬ ਦਿੱਤੀ। ਵਧੀਆ ਛਪਾਈ ਲਈ ਪ੍ਰਕਾਸ਼ਕ ਵੀ ਵਧਾਈ ਦਾ ਹੱਕਦਾਰ ਹੈ। ਪੰਜਾਬ ਦੇ ਇਤਿਹਾਸ ਵਿਚ ਦਿਲਚਸਪੀ ਰੱਖਣ ਵਾਲੇ ਪਾਠਕਾਂ ਨੂੰ ਇਹ ਪੁਸਤਕ ਲਾਜ਼ਮੀ ਤੌਰ 'ਤੇ ਪੜ੍ਹਨੀ ਚਾਹੀਦੀ ਹੈ।

ਰੀਵਿਊਕਾਰ
ਸ. ਗੁਰਮੀਤ ਸਿੰਘ
ਐਸੋਸੀਏਟ ਪ੍ਰੋਫ਼ੈਸਰ, ਧਰਮ ਅਧਿਐਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।■

*ਬੱਚਿਆਂ ਦਾ ਕਾਲਮ:*

# ਸੁਣ ਲੈ ਵਜ਼ੀਰ ਖਾਨਾ ਤੂੰ

*-ਸ. ਕਮਲਜੀਤ ਸਿੰਘ ਨੀਲੋਂ**

*ਪੋਤੇ ਤੇਗ ਦੇ, ਗੋਬਿੰਦ ਦੇ ਹਾਂ ਲਾਲ ਓਏ
ਸੁਣ ਲੈ ਵਜ਼ੀਰ ਖਾਨਾ ਤੂੰ
ਇਸ ਗੱਲ ਦਾ ਨਾ ਭੁੱਲੀਂ ਤੂੰ ਖਿਆਲ ਓਏ
ਸੁਣ ਲੈ ਵਜ਼ੀਰ ਖਾਨਾ ਤੂੰ*

*ਸਾਡੇ ਦਾਦਾ ਜੀ ਸਿਦਕ ਨਿਭਾ ਗਏ
ਚੌਂਕ ਚਾਂਦਨੀ 'ਚ ਸੀਸ ਨੂੰ ਕਟਾ ਗਏ
ਜਾ ਕੇ ਖੜੇ ਨੇ ਨਿਹੱਥਿਆਂ ਦੇ ਨਾਲ ਓਏ
ਸੁਣ ਲੈ ਵਜ਼ੀਰ ਖਾਨਾ ਤੂੰ
ਪੋਤੇ ਤੇਗ ਦੇ, ਗੋਬਿੰਦ ਦੇ ਹਾਂ ਲਾਲ ਓਏ*

*ਸਾਡੇ ਵੱਡੇ ਵੀਰ ਅਜੀਤ ਤੇ ਜੁਝਾਰ ਓਏ
ਗਏ ਜਿੰਦੜੀਆਂ ਆਪਣੀਆਂ ਵਾਰ ਓਏ
ਹੁਣ ਸਾਡਾ ਵੀ ਤੂੰ ਦੇਖ ਲੈ ਜਮਾਲ ਓਏ
ਸੁਣ ਲੈ ਵਜ਼ੀਰ ਖਾਨਾ ਤੂੰ
ਪੋਤੇ ਤੇਗ ਦੇ, ਗੋਬਿੰਦ ਦੇ ਹਾਂ ਲਾਲ ਓਏ*

*ਕਦੇ ਲਾਲਚਾਂ ਦੇ ਵਿਚ ਸਾਨੂੰ ਪਾ ਰਿਹੈਂ
ਕਦੇ ਮੌਤ ਨਾਲ ਸਾਨੂੰ ਤੂੰ ਡਰਾ ਰਿਹੈਂ
ਅਸੀਂ ਚੱਲਣ ਨਹੀਂ ਦੇਣੀ ਤੇਰੀ ਚਾਲ ਓਏ
ਸੁਣ ਲੈ ਵਜ਼ੀਰ ਖਾਨਾ ਤੂੰ
ਪੋਤੇ ਤੇਗ ਦੇ, ਗੋਬਿੰਦ ਦੇ ਹਾਂ ਲਾਲ ਓਏ*

*ਸਾਨੂੰ ਗੁੜਤੀ ਮਿਲੀ ਹੈ ਇਨਸਾਫ ਦੀ
ਬੇੜੀ ਡੁੱਬੇਗੀ ਅਖੀਰ ਤੇਰੇ ਪਾਪ ਦੀ
ਜਿੱਤ ਸੱਚ ਦੀ ਹੁੰਦੀ ਹੈ ਹਰ ਹਾਲ ਉਏ
ਸੁਣ ਲੈ ਵਜ਼ੀਰ ਖਾਨਾ ਤੂੰ
ਪੋਤੇ ਤੇਗ ਦੇ, ਗੋਬਿੰਦ ਦੇ ਹਾਂ ਲਾਲ ਓਏ*

**ਪਿੰਡ ਤੇ ਡਾਕ: ਨੀਲੋ ਕਲਾਂ, ਤਹਿਸੀਲ ਸਮਰਾਲਾ, ਜ਼ਿਲ੍ਹਾ ਲੁਧਿਆਣਾ-੧੪੧੦੦੨੪, ਮੋ: +੯੧੯੪੧੭੪-੬੮੬੬੮*

# ਸਰਸਾ ਨਦੀ ਨਾਲ ਗੱਲਾਂ

*-ਸ. ਜਗਜੀਤ ਸਿੰਘ**

*ਸਿੰਘ ਜੀ:-* *ਕਾਲੀ ਬੋਲੀ ਰਾਤ ਹਨੇਰੀ,*
*ਮੁੜ ਨਾ ਪਾਉਣੀ ਅਨੰਦਪੁਰ ਫੇਰੀ,*
*ਸੁਣ ਲੈ ਅਰਜ਼ ਇੱਕੋ ਹੈ ਮੇਰੀ,*
*ਪਾਣੀ ਕਰ ਲੇ ਥੋੜਾ ਨੀਂ।*
*ਲੰਘਣੇ ਲਾਲ ਗੁਰਾਂ ਦੇ ਜਾਂਦੇ,*
*ਪੈ ਨਾ ਜਾਏ ਵਿਛੋੜਾ ਨੀਂ।*

*ਸਰਸਾ ਨਦੀ:-* *ਪਾਣੀ ਜ਼ੋਰ ਹੜ੍ਹਾਂ ਦਾ ਆਇਆ।*
*ਮੈਥੋਂ ਠੱਲਿਆ ਠੱਲ ਨਾ ਪਾਇਆ।*
*ਤਾਈਂਓਂ ਮੈਂ ਪਾਪਣ ਅਖਵਾਇਆ।*
*ਪਾਣੀ ਘੁੰਮਣਘੇਰੀ ਦਾ।*
*ਮੇਰੇ ਪਾਣੀ ਪਾਏ ਵਿਛੋੜੇ*
*ਧੋਖਾ ਕਿਸਮਤ ਮੇਰੀ ਦਾ।*

*ਸਿੰਘ ਜੀ:-* *ਕਸਮਾਂ ਖਾ ਮੁੱਕਰ ਗਏ ਵੈਰੀ,*
*ਚੱਲੀ ਚਾਲ ਦੁਸ਼ਮਣਾਂ ਗਹਿਰੀ,*
*ਪੱਤਾ ਪੱਤਾ ਹੋਇਆ ਵੈਰੀ,*
*ਤੂੰ ਵੀ ਮਾਰਿਆ ਲੋਹੜਾ ਨੀਂ।*
*ਲੰਘਦੇ ਲਾਲ ਗੁਰਾਂ ਦੇ ਜਾਂਦੇ*
*ਪੈ ਨਾ ਜਾਏ ਵਿਛੋੜਾ ਨੀਂ।*

*ਸਰਸਾ ਨਦੀ:-* *ਮੇਰੇ ਵੱਸ ਹੋਵੇ ਸੁੱਕ ਜਾਵਾਂ.*
*ਧੂੜੀ ਚੁੱਕ ਮਸਤਕ ਨੂੰ ਲਾਵਾਂ,*
*ਬਣਜਾਂ ਸਤਿਗੁਰ ਦਾ ਪ੍ਰਛਾਵਾਂ*
*ਮੈਂ ਦਲ ਡੋਬਾਂ ਵੈਰੀ ਦਾ।*
*ਮੇਰੇ ਪਾਣੀ ਪਾਏ ਵਿਛੋੜੇ*
*ਧੋਖਾ ਕਿਸਮਤ ਮੇਰੀ ਦਾ।*

*ਸਿੰਘ ਜੀ:-* *ਸਿੰਘ ਨਾ ਕਦੇ ਸਿੱਦਕ ਤੋਂ ਹਾਰੇ,*
*ਸੁਣ ਲੈ ਗੱਲ ਸਰਸਾ ਦੀ ਧਾਰੇ,*
*ਬੰਦਾ ਉਹ ਜੋ ਵਕਤ ਵਿਚਾਰੇ,*
*ਪਾ ਲੈ ਪਿਛਾਂਹ ਨੂੰ ਮੋੜਾ ਨੀਂ।*
*ਲੰਘਦੇ ਲਾਲ ਗੁਰਾਂ ਦੇ ਜਾਂਦੇ।*
*ਪੈ ਨਾ ਜਾਏ ਵਿਛੋੜਾ ਨੀਂ।* ■

**ਪਿੰਡ ਤੇ ਡਾਕ ਮਾਨੂੰਪੁਰ, ਤਹਿ: ਸਮਰਾਲਾ, ਜ਼ਿਲ੍ਹਾ ਲੁਧਿਆਣਾ ਮੋ: +੯੧੯੧੪੬੫-੮੬੬੯੦*

# ਸੂਰਜ ਉਦੈ ਅਨੰਦਪੁਰ

-ਡਾ. ਸੁਰਿੰਦਰਪਾਲ ਸਿੰਘ*

*ਉਹ ਸੂਰਜ ਉਦੈ ਅਨੰਦਪੁਰ,*
*ਜੀਹਦੇ ਚਾਨਣ ਅਪਰ ਅਪਾਰ।*
*ਕੁੱਲ ਸੰਸਾਰ ਜੀਹਦੀ ਵੇਦਨਾ,*
*ਕੁੱਲ ਆਲਮ ਜੀਹਦਾ ਪਰਵਾਰ।*
*ਉਹ ਸੂਰਜ ਕਿਰਨਾਂ ਕਰਨੀਆਂ,*
*ਜਿਨ੍ਹਾਂ ਦੀ ਮਹਿਮਾ ਬੇਸ਼ੁਮਾਰ।*
*ਸਦੀਆਂ ਦੇ ਬਹੁਤ ਲਤਾੜਿਆਂ,*
*ਸਿਰ ਸਭਨਾਂ ਨੂੰ ਦੇ ਪਿਆਰ।*
*ਸਵੈਮਾਣ ਸੰਭਲਣਾ ਬਖਸ਼ ਕੇ,*
*ਨਾਲੇ ਬਖਸ਼ ਕੇ ਪੰਜ ਕਕਾਰ।*
*ਦੇ ਸ਼ਸਤਰ ਬਸਤਰ ਕੇਸਰੀ,*
*ਕਾਇਆ ਕਲਪੀ ਸ਼ਬਦ ਵਿਚਾਰ।*
*ਚੰਦ ਅੰਮ੍ਰਿਤ ਦੇ ਚੋਏ ਬਖਸ਼ਣਾ,*
*ਕਰਕੇ ਰੂਹਾਂ ਤਾਈਂ ਬਲਕਾਰ।*
*ਉਹਨਾਂ ਚਹੁੰ ਵਰਣਾਂ ਨੂੰ ਮੇਟ ਕੇ,*
*ਇੱਕੋ ਸਾਜੇ ਸੂ ਸਿੰਘ ਸਰਦਾਰ।*
*ਸੱਭੋ ਦੂਈ ਦਵੈਤ ਨੂੰ ਮਾਰ ਕੇ,*
*ਸਾਂਝਾ ਮਾਨਸ ਧਰਮ ਉਸਾਰ।*
*ਕੋਈ ਨਿੱਕਾ ਵੱਡਾ ਹੋਏ ਨਾ,*
*ਸਾਜੇ ਮਾਨਸ ਇਕ ਪਰਕਾਰ।*
*ਸੱਭੇ ਸਜੇ ਇਕ ਨੂਰ ਹੋਏ,*
*ਉਨ੍ਹਾਂ ਕਰ ਅੰਮ੍ਰਿਤ ਸੰਚਾਰ।*
*ਨਵੀਂ ਰੋਸ਼ਨੀ ਨਵੀਂ ਸੋਚਣੀ,*
*ਦਿੱਤੀ ਨ੍ਹੇਰਿਆਂ ਨੂੰ ਲੱਤ ਮਾਰ।*
*ਇੱਕੋ ਨੂਰ ਦੇ ਸਭ ਮਰਜੀਵੜੇ,*
*ਨਵੀਆਂ ਸੋਚਾਂ ਦੀ ਦਿੱਤੇ ਸ਼ਿੰਗਾਰ।*
*ਸਭ ਵਿਥਾਂ ਵਿਤਕਰੇ ਕੋਹ ਕੇ,*
*ਸਭ ਏਕਿਆ ਸੰਗ ਸਰਸ਼ਾਰ।*
*ਲੜ ਚੜ੍ਹਦੀ ਕਲਾ ਦੇ ਲਾ ਕੇ,*
*ਉਦਾਸੀਆਂ ਹਾਰਾਂ ਨੂੰ ਦੇ ਪਛਾਰ।*
*ਲੋਕ ਫਤਿਹ ਦੇ ਝੰਡੇ ਗੱਡ ਕੇ,*
*ਸਭ ਛੰਡ ਦੇ ਹੀਣ ਵਿਕਾਰ।*
*ਜ਼ੁਲਮ ਅੰਨ੍ਹੇ ਦੇ ਨਾਲ ਮੁਕਾਬਲਾ,*
*ਬਣ ਹੱਕ ਸੱਚ ਦੇ ਪੈਰੋਕਾਰ।*
*ਦੀਨਾਂ ਦੁਖੀਆਂ ਨੂੰ .ਗਲ ਲਾ,*
*ਦੇ ਕੇ ਇੱਜ਼ਤਾਂ ਦੇ ਆਧਾਰ।*
*ਯੁੱਧ ਚਲਦਾ ਚਾਨਣਾ ਨ੍ਹੇਰਿਆਂ,*
*ਉਹ ਚਾਨਣ ਦੇ ਅਲਮ ਬਰਦਾਰ।*
*ਨੱਥ ਬੇਅਦਲੇ ਤਖਤ ਨੂੰ ਪਾਵਣੀ,*
*ਬਹੁ ਵੱਡੜੇ ਕਸ਼ਟ ਉਠਾਰ।*
*ਗੱਲ ਬੇਅਕਲੇ ਤਖਤ ਸਮਝਾਵਣੀ,*
*ਬੜੀਆਂ ਕੀਮਤੀ ਜਾਨਾਂ ਵਾਰ।*
*ਕਰ ਅਦਲ ਇਨਸਾਫ ਸਥਾਪਨਾ,*
*ਉਨ੍ਹਾਂ ਹੋਕਾ ਫਤਿਹ ਪੁਕਾਰ।*
*ਕਿਤੇ ਰੀਝਾਂ ਦਾ ਕਤਲ ਹੋਏ ਨਾ,*
*ਕਿਤੇ ਆਏ ਨਾ ਸੱਚ ਨੂੰ ਹਾਰ।*
*ਪੱਤ ਧੀਆਂ ਧਿਆਣੀਆਂ ਸੁੱਚੜੀ,*
*ਕੋਈ ਕਰ ਨਾ ਸਕੇ ਖੁਆਰ।*
*ਰਹੇ ਅਹਿਦ ਅਜ਼ਾਦੀਆਂ ਉੱਚੜਾ,*
*ਪਵੇ .ਗੁਲਾਮੀਆਂ ਨੂੰ ਲੱਖ ਧਿਕਾਰ।*
*ਉਹ ਸੂਰਜ ਉਦੈ ਅਨੰਦਪੁਰ,*
*ਬਹੁ ਚਾਨਣਾ ਉਸ ਭਰਮਾਰ।* ■

*ਪੱਤਣ ਵਾਲੀ ਸੜਕ, ਪੁਰਾਣਾ ਸ਼ਾਲਾ, ਗੁਰਦਾਸਪੁਰ (ਪੰਜਾਬ) ਮੋ: +੯੧੯੪੧੭੧-੭੫੯੪੬